# ਰਾਜਾ ਸਗਲੀ ਸ੍ਰਿਸਟਿ ਕਾ

ਪੰਥ ਰਤਨ
ਗਿ: ਸੰਤ ਸਿੰਘ ਜੀ ਮਸਕੀਨ
ਦੇ ਚੋਣਵੇਂ ਲੇਖਾਂ ਦੀ ਪੁਸਤਕ




ੴ ਸਤਿਗੁਰ ਪ੍ਰਸਾਦਿ ॥


# ਰਾਜਾ ਸਗਲੀ ਸ੍ਰਿਸਟਿ ਕਾ

ਪੰਥ ਰਤਨ

ਗਿ: ਸੰਤ ਸਿੰਘ ਜੀ ਮਸਕੀਨ

ਦੇ ਚੋਣਵੇਂ ਲੇਖਾਂ ਦੀ ਪੁਸਤਕ

ਸੰਪਾਦਕ :

ਮਨਜਿੰਦਰ ਸਿੰਘ



ਪ੍ਰਕਾਸ਼ਕ :-

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

# ਤਤਕਰਾ



☆☆☆



# ਦੋ ਸ਼ਬਦ

ਸਿੱਖ-ਪੰਥ ਦੇ ਮਹਾਨ ਅਨੁਭਵੀ ਵਿਦਵਾਨ, ਪੰਥ-ਰਤਨ ਗਿਆਨੀ ਸੰਤ ਸਿੰਘ ਜੀ ਮਸਕੀਨ, ਵਿਸ਼ਾਲ ਗਿਆਨ ਭੰਡਾਰ ਦੇ ਸਾਗਰ, ਸਿੱਖ ਸੰਗਤਾਂ ਦੇ ਦਿਲਾਂ ਦੀ ਧੜਕਣ, ਜਿਹਨਾਂ ਨੇ ਸੰਸਾਰ ਭਰਮਣ ਕਰਕੇ ਦੁਨੀਆਂ ਦੇ ਕੋਨੇ-ਕੋਨੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ। ਇਹਨਾਂ ਦੀ ਬਦੌਲਤ ਜਿਹਨਾਂ ਮੁਲਕਾਂ ਵਿਚ ਹਾਲੇ ਸਿੱਖੀ ਦਾ ਪ੍ਰਚਾਰ ਨਹੀਂ ਸੀ ਹੋ ਰਿਹਾ, ਉਹਨਾਂ ਮੁਲਕਾਂ ਵਿਚ ਵੀ ਸਿੱਖ ਧਰਮ ਦੇ ਪ੍ਰਚਾਰ ਦੇ ਕੇਂਦਰ ਬਣ ਗਏ। ਮਸਕੀਨ ਜੀ ਜਿਥੇ ਜਿਥੇ ਵੀ ਗਏ, ਸੰਗਤਾਂ ਨੇ ਭਰਪੂਰ ਮਾਣ ਸਤਿਕਾਰ ਨਾਲ ਨਿਵਾਜਿਆ। ਫਿਰ ਸੰਗਤਾਂ ਨੇ ਮਸਕੀਨ ਜੀ ਦੇ ਅਨਮੋਲ ਬਚਨਾਂ ਨੂੰ ਰਿਕਾਰਡ ਕਰਕੇ ਸੰਭਾਲਿਆ। ਐਸੇ ਵਿਦਵਾਨ ਕੁਦਰਤ ਕਈ ਸਦੀਆਂ ਬਾਅਦ ਹੀ ਪੈਦਾ ਕਰਦੀ ਹੈ। ਸਿੱਖ ਪੰਥ ਵਲੋਂ ਜਿਤਨਾ ਸਤਿਕਾਰ ਮਸਕੀਨ ਜੀ ਨੂੰ ਮਿਲਿਆ, ਸ਼ਾਇਦ ਕਿਸੇ ਵਿਰਲੇ ਨੂੰ ਹੀ ਮਿਲਿਆ ਹੋਵੇ।

ਅਜੋਕੇ ਯੁੱਗ ਵਿਚ ਐਸੇ ਸਾਧਨ ਮੌਜੂਦ ਹਨ ਕਿ ਕਿਸੇ ਮਹਾਨ ਵਿਅਕਤੀ ਦੇ ਵਿਚਾਰ ਸਦੀਆਂ ਤੱਕ ਸੰਭਾਲੇ ਜਾ ਸਕਦੇ ਹਨ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਇਹਨਾਂ ਤੋਂ ਮਾਰਗ-ਦਰਸ਼ਨ ਕਰ ਸਕਣ। ਮਸਕੀਨ ਜੀ ਆਪਣੀ ਮਿਸਾਲ ਆਪ ਹੀ ਸਨ, ਇਹਨਾਂ ਦੀ ਕਿਸੇ ਦੂਸਰੇ ਵਿਦਵਾਨ ਨਾਲ ਤੁਲਨਾ ਨਹੀਂ ਹੋ ਸਕਦੀ।

ਗੁਰਸਿੱਖਾਂ ਦੇ ਮਹਾਨ ਉਪਰਾਲੇ ਸਦਕਾ ਅੱਜ ਵੀ ਹਰ ਰੋਜ਼ ਮਸਕੀਨ ਜੀ ਦੇ ਵਿਚਾਰ ਤੁਸੀਂ ਈ.ਟੀ.ਸੀ. ਚੈਨਲ 'ਤੇ ਸਰਵਣ ਕਰ ਸਕਦੇ ਹੋ। ਇਹ ਉਸ ਮਹਾਨ ਵਿਦਵਾਨ ਪ੍ਰਤੀ ਸ਼ਰਧਾਂਜਲੀ ਹੈ। ਦਾਸ ਨੇ ਮਸਕੀਨ ਜੀ ਦੇ ਵਿਚਾਰਾਂ ਨੂੰ ਰਿਕਾਰਡ, ਫਿਰ ਇਹ ਸਿਦਕ ਨਾਲ ਮਹਿਸੂਸ ਕੀਤਾ ਗਿਆ ਕਿ ਇਹਨਾਂ ਕੈਸਟਾਂ ਤੋਂ ਲਿਖਤੀ ਰੂਪ ਵਿਚ ਉਤਾਰਾ ਕਰਕੇ, ਇਹਨਾਂ ਨੂੰ ਛਪਾਈ ਦਾ ਜਾਮਾ ਪਹਿਨਾਇਆ ਜਾ ਸਕੇ। ਇਸ ਨਾਲ ਇਹ ਵਿਚਾਰ ਘਰ-ਘਰ ਤੇ ਸਾਰੀ ਦੁਨੀਆਂ ਤੱਕ ਪਹੁੰਚ ਸਕਣਗੇ।

ਧਾਰਮਿਕ ਸਾਹਿਤ ਵਿਚ ਇਕ ਮੁਕਾਮ ਹਾਸਲ ਕਰਨ ਵਾਲੀ ਸੰਸਾਰ ਪ੍ਰਸਿੱਧ ਫ਼ਰਮ ਭਾਈ ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ, ਇਹਨਾਂ ਨੇ ਇਸ ਪਾਸੇ ਖ਼ਾਸ ਧਿਆਨ ਦਿੱਤਾ ਹੈ। ਇਹਨਾਂ ਦੀ ਦਿਲੀ ਤਮੰਨਾ ਹੈ ਕਿ ਮਸਕੀਨ ਜੀ ਦੇ ਵਿਚਾਰਾਂ ਨੂੰ ਕੈਸਟਾਂ ਤੋਂ ਲਿਖਤੀ ਉਤਾਰਾ ਕਰਵਾ ਕੇ ਪੁਸਤਕਾਂ ਦੇ ਰੂਪ ਵਿਚ ਸੰਗਤਾਂ ਦੇ ਕਰ-ਕਮਲਾਂ ਤੱਕ ਪਹੁੰਚਾਣ।

ਇਸੇ ਲੜੀ ਦੀ ਇਹ ਹੱਥਲੀ ਪੁਸਤਕ 'ਰਾਜਾ ਸਗਲੀ ਸ੍ਰਿਸਟਿ ਕਾ' ਹਾਜ਼ਰ ਹੈ। ਇਸ ਵਿਚ ਮਸਕੀਨ ਜੀ ਦੇ ਛੇ ਲੈਕਚਰ ਹਨ : ਰਾਜਾ ਸਗਲੀ ਸ੍ਰਿਸਟਿ ਕਾ, ਆਪੇ ਜੋਗੀ ਜੁਗਤਿ ਜੁਗਾਹਾ, ਸੇਵਾ ਸਫਲੁ ਹੈ, ਦਰ ਗੋਸ ਕੁਨ ਕਰਤਾਰ, ਜਨ ਨਾਨਕ ਗਰਭਾਸਿ ਨ ਪਉੜਿਓ ਰੇ, ਹਉ ਨਾ ਛੋਡਉ ਕੰਤ ਪਾਸਰਾ, ਦੀ ਆਸ ਹੈ ਕਿ ਇਸ ਉਪਰਾਲੇ ਨੂੰ ਸਿੱਖ ਸੰਗਤਾਂ ਭਰਪੂਰ ਹੁੰਗਾਰਾ ਦੇਣਗੀਆਂ।

ਮਨਜਿੰਦਰ ਸਿੰਘ
ਸੰਪਾਦਕ

ਬੀ 1/284, ਮਕਸੂਦਾਂ,
ਜਲੰਧਰ

# ਰਾਜਾ ਸਗਲੀ ਸ੍ਰਿਸਟਿ ਕਾ

ਸਲੋਕ ॥

*ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹ ਦਿਸਹ ॥*
*ਤਿਆਗੰਤ ਕਪਟ ਰੂਪ ਮਾਇਆ ਨਾਨਕ ਆਨੰਦ ਰੂਪ ਸਾਧ ਸੰਗਮਹ ॥੧॥*
*ਮਨਿ ਸਾਂਈ ਮੁਖਿ ਉਚਰਾ ਵਤਾ ਹਭੇ ਲੋਅ ॥*
*ਨਾਨਕ ਹਭਿ ਅਡੰਬਰ ਕੂੜਿਆ ਸੁਣਿ ਜੀਵਾ ਸਚੀ ਸੋਇ ॥ ੨ ॥*
*ਪਉੜੀ ॥ ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥*
*ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ ॥*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥*
*ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥ ੭ ॥*

(ਅੰਗ ੭੦੭)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਉ! ਅੱਜ ਦੇ ਆਏ ਹੋਏ ਇਸ ਮਹਾਂ ਵਾਕ ਦੇ ਅਰਥ ਆਪ ਸਰਵਨ ਕਰੋ। ਤੁੱਛ ਬੁੱਧੀ ਅਨੁਸਾਰ ਦਾਸ ਅੱਖਰੀ ਅਰਥ ਤੇ ਭਾਵ ਅਰਥ ਤੁਹਾਡੇ ਸਾਹਮਣੇ ਰੱਖਣ ਦੀ ਨਿਮਾਣੀ ਕੋਸ਼ਿਸ਼ ਕਰੇਗਾ।

*ਸਲੋਕ ॥ ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹ ਦਿਸਹ ॥*

ਪ੍ਰਥਮ ਚਰਨ ਕਮਲ ਜੇ ਪ੍ਰਮਾਤਮਾ ਸਰੀਰ ਹੈ, ਆਕਾਰ ਹੈ ਤਾਂ ਫਿਰ ਇਸੇ ਤਰ੍ਹਾਂ ਹੀ ਚਰਨ ਹੋਣਗੇ, ਜਿਵੇਂ ਸਾਡੇ ਹਨ। ਇਹ ਕਮਲ ਨਹੀਂ ਹਨ। ਨਾ ਹੀ ਇਹਨਾਂ ਦੇ ਵਿਚ ਕੋਈ ਮਹਿਕ ਹੈ। ਇਹ ਤਾਂ ਹੱਡੀਆਂ ਹਨ। ਇਹ ਤਾਂ ਮਾਸ ਹਨ। ਇਹ ਤਾਂ ਮਿੱਝ ਹੈ। ਇਸ ਤੋਂ ਇਲਾਵਾ ਹੋਰ ਕੀ ਹੈ। ਇਸ ਤਰ੍ਹਾਂ ਦੇ ਚਰਨ ਚਾਹੇ ਕਿਸੇ ਸੰਤ ਦੇ ਹੋਣ, ਚਾਹੇ ਕਿਸੇ ਅਵਤਾਰ ਦੇ ਹੋਣ, ਕਿਸੇ ਭਗਤ ਦੇ ਹੋਣ, ਕਿਸੇ ਪਸ਼ੂ ਦੇ ਹੋਣ, ਕਿਸੇ ਪੰਛੀ ਦੇ ਹੋਣ, ਕਿਸੇ ਮਨੁੱਖ ਦੇ ਹੋਣ। ਲਗਪਗ ਕੁਝ ਵੀ ਹੋਣ, ਚਰਨ ਕਮਲ ਤਾਂ ਨਹੀਂ ਹਨ ਅਤੇ ਚਰਨ ਕਮਲ ਦਾ

ਧਾਰਮਿਕ ਜੀਵਨ ਵਿਚ ਬੜਾ ਜ਼ਿਕਰ ਹੈ। ਕਈ ਵਾਰ ਮਨੁੱਖ ਇਸ਼ਾਰਿਆਂ ਨੂੰ ਪਕੜ ਲੈਂਦਾ ਹੈ ਅਤੇ ਜਿਸ ਵੱਲ ਇਸ਼ਾਰਾ ਕੀਤਾ ਗਿਆ ਹੈ, ਉਸਨੂੰ ਭੁੱਲ ਜਾਂਦਾ ਹੈ। ਜਿਵੇਂ ਚੰਦਰਮਾ ਵੱਲ ਉਂਗਲ ਨਾਲ ਇਸ਼ਾਰਾ ਕੀਤਾ ਤਾਂ ਮਤਲਬ ਇੰਨਾ ਸੀ ਕਿ ਚੰਦਰਮਾ ਨੂੰ ਦੇਖ ਅਤੇ ਚਾਂਦਨੀ ਨਾਲ ਜੁੜ, ਪਰ ਇਸਨੇ ਇਸ਼ਾਰੇ ਨੂੰ ਪਕੜ ਲਿਆ। ਉਂਗਲੀ ਨੂੰ ਫੜ ਲਿਆ। ਹਮੇਸ਼ਾ ਦੁਨੀਆਂ ਇਸ਼ਾਰਿਆਂ ਨੂੰ ਫੜ ਲੈਂਦੀ ਹੈ। ਪ੍ਰਤੀਕਾਂ ਨੂੰ ਫੜ ਲੈਂਦੀ ਹੈ। ਫਿਰ ਸਿਧਾਂਤ ਖੋ ਜਾਂਦੇ ਹਨ।

ਚਰਨ ਕਮਲ ਸਿਧਾਂਤਿਕ ਨੁਕਤੇ ਵਿਚ ਕੀ ਭਾਵ ਰੱਖਦੇ ਹਨ? ਸਾਰਾ ਸਰੀਰ ਸਿਰ ਹੈ। ਸਾਰੇ ਗਿਆਨ-ਇੰਦਰੇ ਹਨ। ਕਰਮ-ਇੰਦਰੇ ਹਨ। ਇਹਨਾਂ ਸਾਰਿਆਂ ਦਾ ਭਾਰ ਚੁੱਕਿਆ ਹੈ ਪੈਰਾਂ ਨੇ। ਇਹਨਾਂ ਸਾਰਿਆਂ ਨੂੰ ਇਕ ਥਾਂ ਤੋਂ ਦੂਜੀ ਥਾਂ 'ਤੇ ਲੈ ਜਾਂਦੇ ਹਨ, ਇਹ ਪੈਰ। ਪੈਰ ਨਹੀਂ ਤਾਂ ਅਪੰਗ। ਸਮੇਂ ਵਿਚ ਅਤੇ ਅਸਥਾਨ ਵਿਚ ਜੋ ਗਤੀ ਹੁੰਦੀ ਹੈ, ਪੈਰਾਂ ਕਰਕੇ ਹੁੰਦੀ ਹੈ। ਹੱਥ ਨਹੀਂ ਪੂਜੇ ਜਾਂਦੇ। ਅੱਖਾਂ ਨਹੀਂ ਪੂਜੀਆਂ ਜਾਂਦੀਆਂ। ਕੰਨ ਨਹੀਂ ਪੂਜੇ ਜਾਂਦੇ। ਕਿਸੇ ਦੇ ਦੰਦ ਨਹੀਂ ਪੂਜੇ ਜਾਂਦੇ। ਨੱਕ ਨਹੀਂ ਪੂਜੀ ਜਾਂਦੀ। ਪੂਜੇ ਜਾਂਦੇ ਹਨ ਪੈਰ।

ਇਹ ਵੀ ਇਕ ਪ੍ਰਤੀਕ ਹੈ ਕਿ ਜਿਵੇਂ ਸਰੀਰ ਦੀ ਸਾਰੀ ਹੋਂਦ ਪੈਰਾਂ 'ਤੇ ਖੜੀ ਹੈ, ਪ੍ਰਮਾਤਮਾ ਦੀ ਸਾਰੀ ਹੋਂਦ ਗੁਣਾਂ 'ਤੇ ਖੜੀ ਹੈ। ਗੁਣ ਕੋਮਲ ਹਨ। ਸੁਗੰਧਿਤ ਹਨ। ਔਗੁਣ ਕਠੋਰ ਹਨ। ਦੁਰਗੰਧਿਤ ਹਨ। ਗੁਣ ਸੁੰਦਰ ਹਨ। ਔਗੁਣ ਕਰੂਪ ਹਨ। ਜੇ ਗੁਣਾਂ ਨੂੰ ਹੀ ਕੱਢ ਦਿਉ ਤਾਂ ਸੰਤ, ਸੰਤ ਨਹੀਂ। ਗੁਣਾਂ ਨੂੰ ਕੱਢ ਦਿਉ ਤਾਂ ਪ੍ਰਮਾਤਮਾ ਪ੍ਰਮਾਤਮਾ ਨਹੀਂ। ਸੰਤ ਦੀ ਹੋਂਦ ਗੁਣਾਂ 'ਤੇ ਖੜੀ ਹੈ। ਜਿਵੇਂ ਸੂਰਜ ਦੀ ਹੋਂਦ ਰੋਸ਼ਨੀ 'ਤੇ ਖੜੀ ਹੈ। ਰੋਸ਼ਨੀ ਇਕ ਪਾਸੇ ਕਰ ਦਿਉ, ਸੂਰਜ ਸੂਰਜ ਨਹੀਂ ਹੈ। ਗੁਣਾਂ ਕਰਕੇ ਸਾਰੀਆਂ ਥਾਵਾਂ 'ਤੇ ਜਾਣਿਆ ਜਾਂਦਾ ਹੈ। ਤਾਂ ਇਹ ਗੁਣ ਚਰਨ ਕਮਲ ਹਨ। ਕਿਸੇ ਦੇ ਹਿਰਦੇ ਵਿਚ ਗੁਣ ਵੱਸ ਗਏ ਤਾਂ ਚਰਨ ਕਮਲ ਵੱਸ ਗਏ। ਉਹ ਹਿਰਦਾ ਕੋਮਲ ਹੋ ਜਾਏਗਾ। ਉਹ ਹਿਰਦਾ ਸੁਗੰਧਿਤ ਹੋ ਜਾਏਗਾ। ਉਹ ਹਿਰਦਾ ਸੁੰਦਰ ਹੋ ਜਾਏਗਾ। ਕਈ ਤਾਂ ਗੁਰੂ ਗ੍ਰੰਥ ਸਾਹਿਬ ਦੀ ਇਹ ਪੀੜ੍ਹੀ, ਜਿਸ 'ਤੇ ਸਤਿਗੁਰਾਂ ਦਾ ਪ੍ਰਕਾਸ਼ ਹੈ ਤੇ ਪੀੜ੍ਹੀ ਦੇ ਇਹ ਪਾਵੇ ਇਹਨਾਂ ਨੂੰ ਹੀ ਚਰਨ ਮੰਨੀ ਜਾਂਦੇ ਹਨ। ਅਗਿਆਨਤਾ ਦੀ ਹੱਦ ਹੈ।

ਰੱਖੜੀ ਦੇ ਦਿਨਾਂ ਵਿਚ ਮੈਂ ਦੇਖਿਆ, ਭਾਰਤ ਦੇ ਵਿਚ ਭਰਮਨ ਕਰਕੇ, ਹੈਰਾਨ ਹੋਇਆ। ਰੱਖੜੀਆਂ ਵੀ ਬੰਨ੍ਹੀ ਜਾਂਦੇ ਹਨ। ਭੈਣ ਭਰਾ ਨੂੰ ਰੱਖੜੀ ਬੰਨ੍ਹਦੀ ਹੈ ਤਾਂ ਹੁਣ ਗੁਰੂ ਨਾਲ ਭਰਾ ਦਾ ਰਿਸ਼ਤਾ ਜੋੜਿਆ ਹੈ। ਰੱਖੜੀ ਬੰਨ੍ਹੀ ਜਾਂਦੀ ਹੈ ਰੱਖਿਆ ਵਾਸਤੇ, ਹੁਣ ਗੁਰੂ ਦੀ ਰੱਖਿਆ ਕਰਨਗੀਆਂ ਭੈਣਾਂ। ਅਕਲ ਨੂੰ ਤਾਲੇ ਲਾਉ ਤਾਂ ਇਸ ਤਰ੍ਹਾਂ ਦਾ ਸਿਲਸਿਲਾ ਚੱਲਦਾ ਹੈ। ਪਤਾ ਨਹੀਂ ਕਿੰਨਾ ਕਰਮ ਕਾਂਡ ਅਗਿਆਨ 'ਤੇ ਖੜਾ ਹੈ। ਅੱਗੇ ਦੁਨੀਆਂ ਜਾਂਦੀ ਨਹੀਂ। ਕਰਮ ਕਾਂਡ ਦੇ ਵਿਚ ਸਾਲ, ਦੋ ਸਾਲ ਲੰਘੇ ਹਨ, ਕੋਈ ਗੱਲ ਨਹੀਂ, ਹਰਜ ਨਹੀਂ। ਹੋਣਾ ਹੀ ਚਾਹੀਦਾ ਹੈ, ਲੰਘਣਾ ਹੀ ਪਏਗਾ। ਦੋ ਚਾਰ ਸਾਲ ਬੱਚਾ ਖਿਡੌਣਿਆਂ ਨਾਲ ਖੇਡਦਾ



ਹੈ, ਖੇਡਣਾ ਹੀ ਚਾਹੀਦਾ ਹੈ। 25-30 ਸਾਲ ਦਾ ਹੋ ਗਿਆ ਹੈ, ਅਜੇ ਵੀ ਗੁੱਡੇ ਤੇ ਗੁੱਡੀਆਂ ਨਾਲ ਖੇਡਦਾ ਹੈ। ਤਾਂ ਕਹਿਣਾ ਪਏਗਾ ਕਿ ਇਹ ਸਰੀਰਕ ਤੌਰ 'ਤੇ ਜਵਾਨ ਹੋਇਆ ਹੈ, ਅਕਲ ਕਰਕੇ ਅਜੇ ਵੀ ਬੱਚਾ ਹੈ। ਦੋ ਚਾਰ ਸਾਲ ਦਾ ਧਰਮ ਦਾ ਕਰਮ ਕਾਂਡ ਚਲੇ, ਚੱਲਣਾ ਹੀ ਚਾਹੀਦਾ ਹੈ। ਬੁੱਢੇ ਹੋ ਗਏ ਤਾਂ ਵੀ ਚੱਲਦਾ ਪਿਆ ਹੈ ਤਾਂ ਇਹ ਬੁੱਢੇ ਬੁੱਢੇ ਨਹੀਂ, ਅਜੇ ਵੀ ਬੱਚੇ ਰਹਿ ਗਏ। ਜਿਸ ਦਿਨ ਗੁਣਾਂ ਦੀ ਅੰਦਰ ਚਾਹਤ ਪੈਦਾ ਹੋਈ ਹੈ, ਬਸ ਅਸਲੀ ਬਿਰਹਾ ਹੈ, ਅਸਲੀ ਬੈਰਾਗ ਹੈ। ਜਿਹੜੇ ਸਿਰਫ ਸਰੀਰ ਦੇ ਤੱਲ 'ਤੇ ਜਿਊਂਦੇ ਹਨ, ਮਾਸ, ਮਿੱਝ, ਹੱਡੀ ਦੇ ਤੱਲ 'ਤੇ ਜਿਊਂਦੇ ਹਨ, ਉਹਨਾਂ ਦਾ ਗੁਰੂ ਵੀ ਮਾਸ ਹੈ, ਮਿੱਝ ਹੈ, ਹੱਡੀ ਹੈ। ਹੱਡੀ ਤੋਂ ਜ਼ਿਆਦਾ ਉਹਨਾਂ ਦਾ ਗੁਰੂ ਨਹੀਂ ਹੋ ਸਕਦਾ। ਮਾਸ ਤੋਂ ਜ਼ਿਆਦਾ ਉਹਨਾਂ ਦਾ ਗੁਰੂ ਨਹੀਂ ਹੋ ਸਕਦਾ। ਦੁਰਗੰਧ ਤੋਂ ਜ਼ਿਆਦਾ ਉਹਨਾਂ ਦਾ ਗੁਰੂ ਨਹੀਂ ਹੋ ਸਕਦਾ। ਦਫ਼ਨ ਕਰ ਦਿੱਤਾ ਜਾਂਦਾ ਹੈ, ਜਲਾ ਦਿੱਤਾ ਜਾਂਦਾ ਹੈ ਇਕ ਦਿਨ ਹੱਡੀਆਂ ਨੂੰ। ਤਾਂ ਫਿਰ ਕਹਿਣਾ ਪਏਗਾ ਗੁਰੂ ਜਲ ਗਿਆ, ਗੁਰੂ ਦਫ਼ਨ ਹੋ ਗਿਆ। ਪ੍ਰਮਾਤਮਾ ਇਕ ਸ਼ਕਤੀ ਹੈ। ਗੁਰੂ ਇਕ ਸ਼ਕਤੀ ਹੈ। ਪ੍ਰਮਾਤਮਾ ਵਿਆਪਕ ਹੈ। ਗੁਰੂ ਵੀ ਵਿਆਪਕ ਹੈ। ਇਸ ਲਈ ਪ੍ਰਮਾਤਮਾ ਸਦਾ ਅੰਗ ਸੰਗ ਹੈ। ਗੁਰੂ ਸਦਾ ਅੰਗ ਸੰਗ ਹੈ।

*ਸਦਾ ਅੰਗ ਸੰਗੇ ਅਭੰਗੰ ਬਿਭੂਤੇ॥*

(ਜਾਪੁ ਸਾਹਿਬ)

*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥*

(ਅੰਗ ੩੯੪)

ਜੋ ਸ਼ਕਤੀ ਨਹੀਂ, ਸਦਾ ਸੰਗ ਨਹੀਂ। ਪ੍ਰਮਾਤਮਾ ਸ਼ਕਤੀ ਨਹੀਂ ਤਾਂ ਇਥੇ ਹੋਵੇਗਾ, ਹੋਰ ਕਿਤੇ ਨਹੀਂ ਹੈ। ਗੁਰੂ ਸ਼ਕਤੀ ਨਹੀਂ ਤਾਂ ਗੁਰਦੁਆਰੇ ਵਿਚ ਹੋਵੇਗਾ, ਹਰ ਥਾਂ 'ਤੇ ਨਹੀਂ ਹੈ। ਜਿਹੜਾ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ ਉਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ ਅਤੇ ਜਿਹੜਾ ਸ਼ਬਦ ਦੇ ਰੂਪ ਵਿਚ ਗੁਰੂ ਹੈ ਉਹੀ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ।

*ਨਾਨਕ ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਗੁਰੂ ਦੀ ਹੋਂਦ, ਪ੍ਰਭੂ ਦੀ ਹੋਂਦ ਗੁਣਾਂ 'ਤੇ ਖੜੀ ਹੈ। ਸਭ ਕੁਝ ਨਾਸ਼ਵੰਤ ਹੋ ਸਕਦਾ ਹੈ, ਗੁਣ ਨਾਸ਼ਵੰਤ ਨਹੀਂ ਹਨ। ਬ੍ਰਹਿਮੰਡ ਵਿਚ ਵਿਆਪਕ ਹਨ। ਕਿਸੇ ਵੀ ਥਾਂ 'ਤੇ ਤੁਸੀਂ ਦਇਆਲੂ ਹੋ ਸਕਦੇ ਹੋ। ਇਹ ਥੋੜ੍ਹੀ ਹੈ ਕਿ ਗੁਰਦੁਆਰੇ ਵਿਚ ਅਸੀਂ ਦਇਆਲੂ ਹੋ ਸਕਦੇ ਹਾਂ ਤੇ ਬਾਜ਼ਾਰ ਵਿਚ ਨਹੀਂ ਹੋ ਸਕਦੇ। ਕਿਸੇ ਵੀ ਥਾਂ 'ਤੇ ਪ੍ਰੇਮ ਦਾ ਉਛਾਲ ਹੋ ਸਕਦਾ ਹੈ। ਇਹ ਥੋੜ੍ਹੀ ਹੈ ਕਿ ਮੰਦਿਰ ਵਿਚ ਪ੍ਰੇਮ ਉਛਲੇਗਾ ਅਤੇ ਬਾਜ਼ਾਰ ਵਿਚ ਨਫ਼ਰਤ ਨਾਲ ਭਰ ਜਾਵਾਂਗੇ। ਜੇਕਰ ਪ੍ਰੇਮ ਪ੍ਰੇਮ ਹੈ ਤਾਂ ਸਭ ਥਾਂ 'ਤੇ ਉਛਲੇਗਾ। ਜੇਕਰ ਗਿਆਨ ਹੈ ਤਾਂ ਇਸਦਾ ਇਹ ਮਤਲਬ ਥੋੜੀ ਹੈ ਕਿ ਬੰਦਾ ਇਕ ਕੋਠੜੀ ਵਿਚ ਬੈਠਾ ਗਿਆਨੀ ਹੈ ਅਤੇ ਬਾਕੀ ਚਾਰੋਂ

ਪਾਸਿਉਂ ਅਗਿਆਨੀ ਹੈ। ਗਿਆਨ ਤਾਂ ਵਿਆਪਕ ਹੈ। ਸਾਰੀ ਦੁਨੀਆਂ ਮਿੱਟ ਜਾਏ, ਗੁਰੂ ਮਿੱਟਣ ਵਾਲਾ ਨਹੀਂ ਹੈ। ਉਹ ਤਾਂ ਅਮਿੱਟ ਹੈ। ਪ੍ਰਮਾਤਮਾ ਤੋਂ ਗੁਰੂ ਹੈ ਅਤੇ ਗੁਰੂ ਤੋਂ ਹੀ ਸੰਸਾਰ ਹੈ, ਸੰਸਾਰ ਤੋਂ ਗੁਰੂ ਨਹੀਂ ਹੈ। ਘਰ ਦੇ ਰੂਪ ਵਿਚ ਜੋ ਪ੍ਰਮਾਤਮਾ ਹੈ ਉਹੀ ਦਰ ਦੇ ਰੂਪ ਵਿਚ ਗੁਰੂ ਹੈ।

*ਸੋ ਦਰੁ ਕੇਹਾ ਸੋ ਘਰੁ ਕੇਹਾ* (ਜਪੁ ਜੀ ਸਾਹਿਬ)

*ਮਨ ਰੇ ਸੰਸਾਰੁ ਅੰਧ ਗਹੇਰਾ॥*

(ਅੰਗ ੬੫੪)

ਸੰਸਾਰ ਦੇ ਵਿਚ ਤਾਂ ਹਨੇਰਾ ਹੀ ਹਨੇਰਾ ਹੈ ਅਤੇ ਹਨੇਰੇ ਵਿਚ ਭਟਕਣਾ ਹੁੰਦੀ ਹੈ। ਹਨੇਰੇ ਵਿਚ ਯਾਤਰਾ ਨਹੀਂ ਹੁੰਦੀ। ਹਨੇਰੇ ਵਿਚ ਠੋਕਰਾਂ ਹੁੰਦੀਆਂ ਹਨ, ਹਨੇਰੇ ਵਿਚ ਸਫ਼ਰ ਨਹੀਂ ਹੁੰਦਾ। ਹਨੇਰੇ ਵਿਚ ਲਿਖ ਨਹੀਂ ਸਕਦੇ, ਪੜ੍ਹ ਨਹੀਂ ਸਕਦੇ। ਹਨੇਰੇ ਵਿਚ ਘਰ ਵਿਚ ਕੋਈ ਕੰਮ ਨਹੀਂ ਕਰ ਸਕਦੇ, ਭੋਜਨ ਨਹੀਂ ਬਣਾ ਸਕਦੇ। ਸਭ ਕੁਝ ਰੋਸ਼ਨੀ ਵਿਚ ਹੀ ਹੋ ਸਕਦਾ ਹੈ। ਰੋਸ਼ਨੀ ਹੈ ਸਮਝ। ਸਮਝ ਕਿਸ ਦੀ ? ਗੁਰੂ ਦੀ, ਪ੍ਰਮਾਤਮਾ ਦੀ। ਜੇਕਰ ਮੇਰੀ ਸਮਝ ਵਿਚ ਨਹੀਂ ਹੈ ਤਾਂ ਨਾ ਗੁਰੂ ਹੈ, ਨਾ ਪ੍ਰਮਾਤਮਾ ਹੈ। ਜੋ ਮੇਰੇ ਚੇਤੇ ਵਿਚ ਨਹੀਂ ਹੈ, ਨਹੀਂ ਹੈ। ਮੇਰੇ ਚੇਤੇ ਵਿਚ ਕੌਣ ਨਹੀਂ ਹੋਵੇਗਾ ? ਜੋ ਮੇਰੀ ਸਮਝ ਵਿਚ ਨਹੀਂ ਅਤੇ ਜਿਸ ਤੋਂ ਮੇਰੀ ਸਮਝ ਪ੍ਰਭਾਵਿਤ ਨਹੀਂ, ਉਹ ਮੇਰੇ ਚੇਤੇ ਦਾ ਹਿੱਸਾ ਨਹੀਂ ਬਣ ਸਕਦਾ। ਮੈਂ ਸਿਰਫ਼ ਉਸਨੂੰ ਯਾਦ ਕਰਾਂਗਾ, ਜੋ ਮੇਰੀ ਸਮਝ ਵਿਚ ਹੈ, ਜਿਸਤੋਂ ਮੇਰੀ ਅਕਲ ਪ੍ਰਭਾਵਿਤ ਹੈ। ਪਸ਼ੂਆਂ ਦੀ ਸਮਝ ਵਿਚ ਨਹੀਂ ਤਾਂ ਪਰਿਵਾਰ ਨਹੀਂ ਹੈ। ਨਾਨਕੇ ਵੀ ਹਨ ਪਰ ਨਹੀਂ ਹਨ। ਉਹਨਾਂ ਦੇ ਸਹੁਰੇ ਵੀ ਹਨ ਪਰ ਨਹੀਂ ਹਨ। ਕਿਉਂਕਿ ਸਮਝ ਕੋਈ ਨਹੀਂ। ਜੇਕਰ ਸਮਝ ਨਾ ਹੋਵੇ ਮਨੁੱਖਾਂ ਦੀ ਦੁਨੀਆਂ ਵਿਚ ਨਿਰੰਕਾਰ ਨਹੀਂ ਹੈ।

ਸਾਰਕੁਤਾਵਲੀ ਦਾ ਕਰਤਾ ਕਹਿੰਦਾ ਹੈ ਕਿ ਸਮਝ ਸੂਝ ਕਰਕੇ ਮਨੁੱਖ ਮਨੁੱਖ ਹੈ। ਸਮਝ ਸੂਝ ਨਹੀਂ ਤਾਂ ਮਨੁੱਖ ਪਸ਼ੂ ਹੈ। ਪਸ਼ੂ ਨੂੰ ਸਮਾਜ ਦੀ ਸਮਝ ਨਹੀਂ। ਪਸ਼ੂ ਨੂੰ ਪ੍ਰਮਾਤਮਾ ਦੀ ਸਮਝ ਨਹੀਂ। ਮਨੁੱਖ ਨੂੰ ਅਸੀਂ ਪੂਰਾ ਪਸ਼ੂ ਵੀ ਨਹੀਂ ਕਹਿ ਸਕਦੇ, ਮਨੁੱਖ ਨੂੰ ਅਸੀਂ ਪੂਰਾ ਮਨੁੱਖ ਵੀ ਨਹੀਂ ਕਹਿ ਸਕਦੇ। ਕਿਉਂ ? ਇਸਨੂੰ ਥੋੜ੍ਹੀ ਬਹੁਤ ਪਰਿਵਾਰ ਦੀ ਸਮਝ ਆ ਗਈ ਹੈ। ਇਹ ਦਾਦਕੇ ਹਨ, ਇਹ ਸਹੁਰੇ ਹਨ, ਇਹ ਨਾਨਕੇ ਹਨ। ਪਸ਼ੂਆਂ ਤੋਂ ਉੱਚਾ ਉਠਿਆ ਹੈ। ਰਿਸ਼ਤਿਆਂ ਦਾ ਜਨਮ ਮਨ ਤੋਂ ਹੋਇਆ ਹੈ। ਜੇਕਰ ਤਨ ਤੋਂ ਹੋਇਆ ਹੈ ਤਾਂ ਫਿਰ ਪਸ਼ੂਆਂ ਦੇ ਵੀ ਰਿਸ਼ਤੇ ਹਨ। ਉਹਨਾਂ ਨੂੰ ਵੀ ਪਤਾ ਹੋਣਾ ਚਾਹੀਦਾ ਹੈ। ਸੂਝ-ਬੂਝ ਮਨ ਤੋਂ ਪੈਦਾ ਹੁੰਦੀ ਹੈ। ਮਨੁੱਖ ਪਸ਼ੂਆਂ ਨੂੰ ਪਿੱਛੇ ਛੱਡ ਆਇਆ ਹੈ, ਮਨੁੱਖ ਦਾ ਪੂਰਨ ਮਨੁੱਖ ਹੋਣਾ ਅਜੇ ਬਾਕੀ ਹੈ। ਇਸ ਲਈ ਸਾਹਿਬਾਂ ਨੂੰ ਕਹਿਣਾ ਪਿਆ-

*ਕਰਤੂਤਿ ਪਸੂ ਕੀ ਮਾਨਸ ਜਾਤ॥*

(ਅੰਗ ੨੬੭)



ਦਿਖਾਈ ਦੇ ਰਿਹਾ ਹੈ ਪਰ ਮਨੁੱਖ ਨਹੀਂ ਹੈ ਪੂਰਾ। ਜੇਕਰ ਅਸੀਂ ਕਹੀਏ ਪ੍ਰਮਾਤਮਾ ਮੇਰੀ ਸਮਝ ਵਿਚ ਆ ਗਿਆ, ਨਹੀਂ। ਸਮਝ ਸਮਝ ਕੇ ਮੇਰੀ ਸਮਝ ਵਿਚ ਇਹ ਆਵੇਗਾ, ਕੀ ? ਹੇ ਪ੍ਰਭੂ ! ਤੂੰ ਮੇਰੀ ਸਮਝ ਵਿਚ ਨਹੀਂ ਆ ਸਕਦਾ। ਮੈਂ ਤੈਨੂੰ ਨਹੀਂ ਸਮਝ ਸਕਦਾ। ਕਿਉਂ ? ਤੂੰ ਇਤਨਾ ਮਹਾਨ ਹੈਂ ਤੇ ਮੇਰੀ ਸਮਝ ਇੰਨੀ ਛੋਟੀ, ਇਹ ਸਾਗਰ ਮੇਰੀ ਗਾਗਰ ਵਿਚ ਕਿਸ ਤਰ੍ਹਾਂ ਆਵੇ।

*ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥*

(ਅੰਗ ੫੪੭)

ਮੇਰੀ ਸਮਝ ਤਾਂ ਬਹੁਤ ਥੋੜੀ ਹੈ। ਸਮਝਿਆ ਤਾਂ ਹੈ। ਮੈਂ ਤਾਂ ਹੀ ਤੇਰੇ ਕੋਲੋਂ ਪ੍ਰਭਾਵਿਤ ਹਾਂ। ਸਮਝ ਤਾਂ ਆ ਗਈ ਹੈ ਮੈਨੂੰ, ਤਾਂ ਹੀ ਤੇਰੀ ਮੰਗ ਹੈ। ਪਰ ਸਮਝ ਸਮਝ ਕੇ ਮੇਰੀ ਸਮਝ ਵਿਚ ਇਹ ਆਇਆ ਹੈ ਕਿ ਤੂੰ ਮੇਰੀ ਸਮਝ ਵਿਚ ਨਹੀਂ ਆ ਸਕਦਾ। ਚਲੋ ਮੈਂ ਤੈਨੂੰ ਸਮਝ ਨਹੀਂ ਸਕਦਾ, ਪਰ ਤੈਨੂੰ ਯਾਦ ਤਾਂ ਕਰ ਸਕਦਾ ਹਾਂ। ਬਸ, ਭਗਤ ਫਿਰ ਯਾਦ ਵਿਚ ਜਿਉਂਦਾ ਹੈ। ਉਸਦੀ ਜ਼ਿੰਦਗੀ ਯਾਦ ਬਣ ਜਾਂਦੀ ਹੈ, ਸਿਮਰਨ ਬਣ ਜਾਂਦੀ ਹੈ। 8 ਘੰਟੇ ਸਰੀਰਕ ਤੱਲ 'ਤੇ ਸੇਵਾ ਕਰਨ ਵਾਲੇ ਮਨੁੱਖ, ਮੈਨੂੰ ਉਮੀਦ ਨਹੀਂ ਦੋ ਮਿੰਟ ਯਾਦ ਕਰ ਸਕਣ, ਸਿਮਰਨ ਕਰ ਸਕਣ। ਜੇਕਰ ਕੋਈ ਕਰ ਸਕਦਾ ਹੈ ਤਾਂ ਫਿਰ ਉਸਤੋਂ ਹਜ਼ਾਰਾਂ ਜਾਨਾਂ ਸਦਕੇ ਕੀਤੀਆਂ ਜਾ ਸਕਦੀਆਂ ਹਨ।

ਸੇਵਾ ਤਾਂ ਸਰੀਰਕ ਹੈ। ਧਿਆਨ ਨੂੰ ਖਿੰਡਾ ਕੇ ਵੀ ਸੇਵਾ ਕੀਤੀ ਜਾ ਸਕਦੀ ਹੈ ਪਰ ਧਿਆਨ ਨੂੰ ਖਿੰਡਾ ਕੇ ਸਿਮਰਨ ਨਹੀਂ ਹੋ ਸਕਦਾ। ਗੱਪਾਂ ਮਾਰਦਿਆਂ ਹੋਇਆਂ ਵੀ ਸੇਵਾ ਕੀਤੀ ਜਾ ਸਕਦੀ ਹੈ ਪਰ ਗੱਪਾਂ ਮਾਰਦਿਆਂ ਹੋਇਆਂ ਸਿਮਰਨ ਨਹੀਂ ਹੋ ਸਕਦਾ। ਮਨ ਦੇ ਵਿਚ ਕਪਟ ਛੱਲ ਰੱਖ ਕੇ ਵੀ ਸੇਵਾ ਕੀਤੀ ਜਾ ਸਕਦੀ ਹੈ, ਕੀਰਤਨ ਵੀ ਕੀਤਾ ਜਾ ਸਕਦਾ ਹੈ, ਕਥਾ ਵੀ ਕੀਤੀ ਜਾ ਸਕਦੀ ਹੈ, ਇਹ ਵੀ ਸੇਵਾ ਹੈ। ਪਰ ਮਨ ਵਿਚ ਛੱਲ ਕਪਟ ਰੱਖ ਕੇ ਸਿਮਰਨ ਨਹੀਂ ਕੀਤਾ ਜਾ ਸਕਦਾ। ਸਿਮਰਨ ਤੋਂ ਬਿਨਾਂ ਹਿਰਦਾ ਸ਼ੁੱਧ ਵੀ ਨਹੀਂ ਹੁੰਦਾ। ਨਾ ਗਿਆਨੀ ਦਾ ਹਿਰਦਾ ਸ਼ੁੱਧ ਹੁੰਦਾ ਹੈ, ਨਾ ਦਾਨੀ ਦਾ ਹਿਰਦਾ ਸ਼ੁੱਧ ਹੁੰਦਾ ਹੈ, ਨਾ ਬੜੇ ਬੜੇ ਸੇਵਾਦਾਰਾਂ ਦੇ ਹਿਰਦੇ ਸ਼ੁੱਧ ਹੁੰਦੇ ਹਨ। ਕਠੋਰ ਦੇ ਕਠੋਰ ਬਣੇ ਰਹਿੰਦੇ ਹਨ। ਉਸ ਪ੍ਰਮਾਤਮਾ ਨੂੰ ਸਮਝਣ ਵਿਚ ਪਤਾ ਨਹੀਂ ਕਿੰਨੀਆਂ ਜ਼ਿੰਦਗੀਆਂ ਲੰਘ ਜਾਂਦੀਆਂ ਹਨ, ਬੜਾ ਕੀਮਤੀ ਸਮਾਂ ਲੰਘ ਜਾਂਦਾ ਹੈ। ਜੇਕਰ ਸਮਝ ਆ ਜਾਵੇ ਤਾਂ ਬੜਾ ਭਾਰੀ ਪਛਤਾਵਾ ਪੈਦਾ ਹੁੰਦਾ ਹੈ ਕਿ ਇੰਨੀ ਜ਼ਿੰਦਗੀ ਐਵੇਂ ਚਲੀ ਗਈ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਕ ਦਿਨ ਨੰਦ ਲਾਲ ਨੂੰ ਆਖਿਆ ਪੁਰਖਾ ! ਇਕ ਗੱਲ ਮੈਂ ਪੁੱਛਣ ਲੱਗਾ ਹਾਂ। ਨਿਰਾਲੀ ਵੀ ਹੈ, ਸਹੀ ਜਵਾਬ ਦੇਈਂ। ਕਦੀ ਜ਼ਿੰਦਗੀ ਵਿਚ ਤੇਰੇ ਕੋਲੋਂ ਐਸਾ ਵੀ ਹੋਇਆ ਹੈ ਕਿ ਤੈਨੂੰ ਬਾਰ ਬਾਰ ਪਛਤਾਵਾ ਕਰਨਾ ਪਿਆ ਹੋਵੇ। ਕੁਝ ਕੀਤਾ ਹੈ ਐਸਾ ? ਪਤਾ ਹੈ ਨੰਦ ਲਾਲ ਵਰਗੀ ਆਤਮਾ ਕੀ ਕਹਿ ਰਹੀ ਹੈ ? ਹੇ ਮੇਰੇ

ਪਾਤਿਸ਼ਾਹ ਕਲਗੀਧਰ ਪਿਤਾ ! ਅਜਿਹਾ ਤਾਂ ਮੇਰੇ ਕੋਲੋਂ ਰੋਜ਼ ਹੋ ਜਾਂਦਾ ਹੈ। ਅਜਿਹਾ ਮੇਰੇ ਕੋਲੋਂ ਇਕ ਦਿਨ ਵਿਚ ਕਈ ਵਾਰ ਹੋ ਜਾਂਦਾ ਹੈ ਅਤੇ ਮੈਨੂੰ ਬਾਰ ਬਾਰ ਪਛਤਾਵਾ ਹੀ ਕਰਨਾ ਪੈਂਦਾ ਹੈ। ਹੈਰਾਨ ਹੋਵੋਗੇ ਤੁਸੀਂ, ਨੰਦ ਲਾਲ ਵਰਗੀ ਅਜ਼ੀਮ ਹਸਤੀ ਇਸ ਤਰ੍ਹਾਂ ਆਖੇ। ਤਾਂ ਸਤਿਗੁਰੂ ਪੁੱਛਦੇ ਹਨ ਕਿ ਦੱਸ, ਤੇਰੇ ਕੋਲੋਂ ਅਜਿਹਾ ਕੀ ਹੁੰਦਾ ਹੈ ? ਤਾਂ ਭਾਈ ਸਾਹਿਬ ਨੇ ਦੱਸਿਆ ਕਿ ਹੇ ਮੇਰੇ ਪਾਤਿਸ਼ਾਹ ! ਜਿਹੜਾ ਦੱਮ ਤੇਰੀ ਯਾਦ ਤੋਂ ਬਿਨਾਂ ਲੰਘ ਜਾਂਦਾ ਹੈ, ਉਸ ਗੁਜ਼ਰੇ ਹੋਏ ਦੱਮ ਦਾ ਮੈਨੂੰ ਪਛਤਾਵਾ ਬਹੁਤ ਹੁੰਦਾ ਹੈ। ਕਿਉਂ ਲੰਘ ਗਿਆ ? ਇਕ ਦੱਮ ਤਾਂ ਬੜਾ ਆਨੰਦ ਦੇ ਸਕਦਾ ਸੀ। ਸਾਰਾ ਦਿਨ ਦੱਮ ਅਜਾਈਂ ਚਲੇ ਜਾਂਦੇ ਹਨ, ਕੋਈ ਪਛਤਾਵਾ ਨਹੀਂ। ਫ਼ਜ਼ੂਲ ਦੀਆਂ ਗੱਲਾਂ ਵਿਚ ਲੰਘ ਜਾਂਦੇ ਹਨ। ਨਿਕੰਮੇ ਧੰਦਿਆਂ ਵਿਚ ਲੰਘ ਜਾਂਦੇ ਹਨ। ਕੋਈ ਗੁਣ ਵੀ ਨਹੀਂ। ਕੋਈ ਸਾਰ ਵੀ ਨਹੀਂ। ਉਹੀ ਕੰਮ ਯਾਦ ਆਉਂਦੇ ਹਨ, ਜਦੋਂ ਕਿ ਚਾਹੀਦੇ ਸਨ ਭੁਲਾਉਣੇ। ਇਸ ਲਈ ਸਤਿਸੰਗ ਸਿਰਫ਼ ਉਸਦਾ ਸਫਲ ਹੈ, ਜਿਸਨੂੰ ਸਮਝ ਆ ਗਈ।

ਭਾਈ ਨੰਦ ਲਾਲ ਜੀ ਦੇ ਇਕ ਹੋਰ ਬੋਲ ਚੇਤੇ ਆਏ - ਹੇ ਮੇਰੇ ਪਾਤਿਸ਼ਾਹ ! ਇਹ ਜਾਨ ਤੇਰੇ ਕਦਮਾਂ ਵਿਚ ਰੱਖ ਦੇਵਾਂ। ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਕਹਿੰਦੇ ਹਨ, ਤੂੰ ਵਪਾਰੀ ਦਾ ਲੜਕਾ ਹੈਂ ਅਤੇ ਬਹੁਤ ਪੁਰਾਣੇ ਖ਼ਾਨਦਾਨੀ ਤੁਸੀਂ ਵਪਾਰੀ ਹੋ। ਜਾਨ ਦਿੰਦਾ ਹੈਂ, ਬਦਲੇ ਵਿਚ ਕੀ ਚਾਹੀਦਾ ਤੈਨੂੰ ? ਮੁਫ਼ਤ ਤਾਂ ਨਹੀਂ ਦੇ ਸਕਦਾ। ਹੱਥ ਜੋੜ ਕੇ ਕਹਿੰਦੇ ਹਨ, ਮਹਾਰਾਜ ਜਾਨ ਉਂਝ ਤਾਂ ਨਹੀਂ ਦੇਣੀ, ਚਾਹੀਦਾ ਹੈ ਕੁਝ ਬਦਲੇ ਵਿਚ। ਕੀ ਚਾਹੀਦਾ ਹੈ ?

ਤੂੰ ਇਕ ਮੇਹਰ ਦੀ ਨਿਗਾਹ ਕਰ ਦੇ, ਇਹ ਜ਼ਿੰਦਗੀ ਲੈ ਲੈ। ਇਹ ਜ਼ਿੰਦਗੀ ਇਸ ਉਡੀਕ ਵਿਚ ਹੈ, ਤੂੰ ਮੇਹਰ ਦੀ ਇਕ ਨਿਗਾਹ ਕਰ ਦੇ। ਇਥੇ ਭਾਈ ਨੰਦ ਲਾਲ ਦੀ ਦ੍ਰਿਸ਼ਟੀ ਵਿਚ ਗੁਰੂ ਗੋਬਿੰਦ ਸਿੰਘ ਜੀ ਕੁਝ ਹੋਰ ਹਨ ਅਤੇ ਜਵਾਬ ਕੀ ਮਿਲਿਆ ਹੈ-

ਨੰਦ ਲਾਲ, ਇਹ ਸੌਦਾ ਨਹੀਂ ਹੋ ਸਕਦਾ। ਇਹ ਵਪਾਰ ਨਹੀਂ ਹੋਵੇਗਾ। ਮੇਰੇ ਸੁਆਸਾਂ ਦੇ ਬਦਲੇ ਮੈਨੂੰ ਰੱਬ ਮਿਲ ਜਾਏ, ਕੋਈ ਰੱਬ ਵੱਡਾ ਨਹੀਂ, ਮੇਰੇ ਪ੍ਰਾਣ ਵੱਡੇ ਹਨ, ਸੁਆਸ ਵੱਡੇ ਹਨ। ਰੱਬ ਕੀ ਹੁੰਦਾ ਹੈ ? ਕੁਝ ਵੀ ਨਹੀਂ। ਨਹੀਂ, ਇਹ ਸੌਦਾ ਨਹੀਂ ਪ੍ਰਵਾਨ। ਜ਼ਿੰਦਗੀ ਕੀ ਹੁੰਦੀ ਹੈ ? ਜਾਨ ਕੀ ਹੁੰਦੀ ਹੈ ? ਇਤਿਹਾਸ ਦੀਆਂ ਉਹਨਾਂ ਹੀ ਟੂਕਾਂ ਤੋਂ ਮੇਰਾ ਦਿਲ ਦਿਮਾਗ਼ ਮੁਤਾਸਰ ਹੈ, ਜੋ ਸਿਧਾਂਤਕ ਹਨ। ਕਿਸੇ ਸਿਧਾਂਤ ਨੂੰ ਛੂੰਹਦੀਆਂ ਹਨ। ਸਤਿਗੁਰੂ ਕਹਿੰਦੇ ਹਨ, ਪੁਰਖਾ ! ਅੱਜ ਤੈਨੂੰ ਕੁਝ ਦੇਣ ਨੂੰ ਸਾਡਾ ਮਨ ਹੈ। ਤੂੰ ਇੰਨਾ ਚੰਗਾ ਲੱਗਦਾ ਹੈਂ, ਕੁਝ ਦੇ ਕੇ ਤੇਰੀ ਖ਼ੁਸ਼ੀ ਲੈਣੀ ਹੈ। ਮੰਗ, ਕੀ ਚਾਹੀਦਾ ਹੈ ? ਛੋਟੇ ਦਿਮਾਗ਼ ਦਾ ਬੰਦਾ ਪਰਮ ਪੁਰਖ ਕੋਲੋਂ ਵੀ ਉਹੀ ਮੰਗੇਗਾ, ਜਿਸ ਤਰ੍ਹਾਂ ਦਾ ਉਸਦਾ ਛੋਟਾ ਦਿਮਾਗ਼ ਹੈ। ਜੇ ਕਿਧਰੇ ਤਿੰਨ ਸਾਲ ਦੇ ਬੱਚੇ ਨੂੰ ਪਿਉ ਨੇ ਗੋਦ ਵਿਚ ਚੁੱਕਿਆ ਹੋਵੇ ਤਾਂ ਬਾਜ਼ਾਰ ਵਿਚ ਲੈ ਜਾਵੇ ਅਤੇ ਬਾਜ਼ਾਰ ਸਰਾਫਾ ਹੋਵੇ। ਹੀਰੇ ਮੋਤੀ ਨਾਲ ਜੜਤ, ਕੰਗਣ ਪਏ ਹੋਣ, ਕੜੇ ਪਏ ਹੋਣ, ਚੰਗੇ ਗਹਿਣੇ ਪਏ ਹੋਣ, ਇਕ ਨਾਲ ਖਿਡੌਣਿਆਂ ਦੀ ਦੁਕਾਨ ਵੀ ਹੋਵੇ ਤਾਂ ਪਿਉ ਆਖੇ ਇਸ ਬਾਜ਼ਾਰ ਵਿਚੋਂ ਤੈਨੂੰ ਜੋ

ਚਾਹੀਦਾ ਹੈ ਮੈਂ ਤੈਨੂੰ ਦੇਵਾਂਗਾ। ਕੀ ਚਾਹੀਦਾ ਹੈ ਦੱਸ ? ਇਸ ਤਿੰਨ ਸਾਲ ਦੇ ਬੱਚੇ ਨੇ ਇਹੀ ਆਖਣਾ ਹੈ, ਉਹ ਸਾਹਮਣੇ ਜਿਹੜੀ ਗੁੱਡੀ ਹੈ ਪਲਾਸਟਿਕ ਦੀ, ਉਹ ਲੈਣੀ ਹੈ। ਉਸਦੇ ਹੱਥ ਹੀਰੇ ਮੋਤੀਆਂ ਵੱਲ ਨਹੀਂ ਜਾਣਗੇ ਜਦੋਂ ਕਿ ਪਿਉ ਨੇ ਕਿਹਾ ਸੀ ਤੂੰ ਜੋ ਆਖੇਂਗਾ ਮੈਂ ਤੈਨੂੰ ਲੈ ਕੇ ਦੇਵਾਂਗਾ। ਸਮਝ ਛੋਟੀ ਹੈ ਤਾਂ ਇਸਨੇ ਖਿਡੌਣੇ ਹੀ ਮੰਗਣੇ ਹਨ। ਜਿਨ੍ਹਾਂ ਨੇ ਖਿਡੌਣੇ ਮੰਗਣੇ ਹਨ, ਯਕੀਨ ਜਾਣੋ ਉਹਨਾਂ ਨੂੰ ਕਦੀ ਰੱਬ ਕਹਿੰਦਾ ਵੀ ਨਹੀਂ ਕਿ ਮੰਗੋ। ਨਾਸਤਿਕ ਦੇ ਘਰ ਵੀ ਔਲਾਦ ਜਾਂਦੀ ਹੈ। ਮੂਰਖ ਨੂੰ ਵੀ ਧਨ ਮਿਲ ਜਾਂਦਾ ਹੈ। ਇਹ ਕਿਹੜੀ ਵੱਡੀ ਗੱਲ ਹੈ। ਵਿਆਹ ਤਾਂ ਕਰੂਪ ਬੰਦਿਆਂ ਦੇ ਵੀ ਹੋ ਜਾਂਦੇ ਹਨ। ਮਹਿਲ ਮਾੜੀਆਂ ਤਾਂ ਦੁਰਾਚਾਰੀਆਂ ਦੀਆਂ ਵੀ ਹੋ ਜਾਂਦੀਆਂ ਹਨ। ਜਿੰਨੇ ਚਿਰ ਤੱਕ ਕੋਈ ਖਿਡੌਣਾ ਪਿਆ ਮੰਗਦਾ ਹੈ, ਯਕੀਨ ਜਾਣੋ ਰੱਬ ਤਾਂ ਆਪਣਾ ਬੂਹਾ ਖੋਲ੍ਹਦਾ ਹੀ ਨਹੀਂ। ਖਿਡੌਣਾ ਤਾਂ ਉਂਝ ਮੈਂ ਦੇਈ ਜਾ ਰਿਹਾ ਹਾਂ।

*ਅਣਮੰਗਿਆ ਦਾਨੁ ਦੇਵਣਾ*

(ਅੰਗ ੭੩)

ਉਹ ਤਾਂ ਅਣਮੰਗਿਆ ਹੀ ਦੇਈ ਜਾਂਦਾ ਹੈ। ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ ਕਿ ਜਦੋਂ ਫ਼ਕੀਰ ਮੰਗਦਾ ਹੈਂ ਤਾਂ ਖ਼ੁਦਾ ਦੀ ਖ਼ੁਦਾਈ ਵੀ ਹਿਲ ਜਾਂਦੀ ਹੈ। ਤਪੀਸ਼ਵਰ ਦਾ ਤੱਪ ਦੇਖ ਕੇ ਇੰਦਰਾਸਨ ਡੋਲ ਗਿਆ। ਬਹੁਤਾ ਤੱਪ ਕੀਤਾ, ਬਹੁਤਾ ਜੱਪ ਕੀਤਾ ਤਾਂ ਅੰਦਰ ਜਿਹੜੀ ਸ਼ਕਤੀ ਮਿਲਦੀ ਹੈ ਰੂਹਾਨੀ, ਉਹ ਇੰਦਰਿਆਂ ਨੂੰ ਵੀ ਮਿਲਦੀ ਹੈ ਤਾਂ ਇੰਦਰਿਆਂ ਦੀ ਵੀ ਸ਼ਕਤੀ ਵੱਧ ਜਾਂਦੀ ਹੈ। ਦੇਖਣ ਦੀ ਤਾਬ, ਸੁਣਨ ਦੀ ਤਾਬ, ਖਾਣ ਪੀਣ ਦੀ ਤਾਬ, ਨਾਸਕਾ ਦੀ ਤਾਬ, ਇੰਦਰੇ ਡੋਲਣ ਲੱਗ ਪੈਂਦੇ ਹਨ। ਅਸੀਂ ਸਾਰੇ ਇੰਦਰਿਆਂ 'ਤੇ ਬੈਠੇ ਹਾਂ। ਇਕ ਮਾਸੂਮ ਬੱਚੇ ਦੇ ਇੰਦਰੇ ਨਹੀਂ ਡੋਲਦੇ, ਕਮਜ਼ੋਰ ਹੈ। ਇਕ 90-95 ਬੁੱਢੇ ਦੇ ਇੰਦਰੇ ਨਹੀਂ ਡੋਲਦੇ, ਕਮਜ਼ੋਰ ਹੈ। ਸ਼ਕਤੀ ਕੋਈ ਨਹੀਂ। ਕੁਝ ਐਸਾ ਹੈ ਜੋ ਮੰਗ ਕੇ ਮਿਲਦਾ ਹੈ। ਆਪ ਨਾ ਦੇਇਓ ਤਾ ਲਿਓ ਮੰਗੇ। ਉਹ ਮੰਗ ਕੇ ਹੀ ਮਿਲਦਾ ਹੈ। ਭਿਖਾਰੀ ਬਣਨਾ ਹੀ ਪਏਗਾ।

*ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ॥*

(ਅੰਗ ੬੬੬)

ਆਪਣੇ ਅੰਦਰ ਮੰਗ ਪੈਦਾ ਕਰਨੀ ਪਵੇਗੀ। ਖ਼ੁਦਾ ਨੇ ਸ਼ੇਖ਼ ਸਾਅਦੀ ਨੂੰ ਕਿਹਾ ਮੰਗ ਕੀ ਚਾਹੀਦਾ ਹੈ ? ਸ਼ੇਖ਼ ਸਾਅਦੀ ਕਹਿੰਦੇ ਹਨ ਹੇ ਖ਼ੁਦਾ! ਫ਼ਕੀਰ ਤੇਰੇ ਸੁਭਾਅ ਨੂੰ ਜਾਣਦੇ ਹਨ। ਜਦੋਂ ਕਦੇ ਫ਼ਕੀਰ ਮੰਗ 'ਤੇ ਆਉਂਦਾ ਹੈ, ਖ਼ੁਦਾ ਵੀ ਸੋਚ ਵਿਚ ਪੈ ਜਾਂਦਾ ਹੈ ਕਿ ਮੈਂ ਮੰਗਾਂ, ਮੈਨੂੰ ਨਾ ਮਿਲੇ, ਮੈਂ ਸ਼ਰਮਸਾਰ ਹੋਵਾਂਗਾ। ਮੈਂ ਮੰਗਾਂ, ਤੂੰ ਨਾ ਦੇਵੇਂ ਤਾਂ ਤੂੰ ਵੀ ਸ਼ਰਮਸਾਰ ਹੋਵੇਂਗਾ। ਇਸ ਵਾਸਤੇ ਮੈਂ ਮੰਗਦਾ ਨਹੀਂ, ਗੱਲ ਖ਼ਤਮ। ਇਹ ਤਾਂ ਰੱਬ ਨੂੰ ਚੈਲੰਜ ਕਰਨ ਵਾਲੀ ਗੱਲ ਹੋ ਗਈ। ਖ਼ੁਦਾ ਨੇ ਕਿਹਾ, ਇੰਝ ਨਾ ਕਰ। ਜਦੋਂ ਅਸੀਂ ਦੇਣ ਦੇ ਖ਼ਿਆਲ ਵਿਚ ਆਏ ਹਾਂ, ਤੂੰ ਲੈ, ਮੰਗ। ਸ਼ੇਖ਼ ਸਾਅਦੀ ਮੰਗਦੇ ਹਨ ਕਿ ਜੋ ਕਮੀਨ ਬੰਦਾ ਹੈ, ਹੋਛਾ ਬੰਦਾ ਹੈ, ਦੁਸ਼ਟ ਬੰਦਾ ਹੈ, ਕਠੋਰ ਬੰਦਾ ਹੈ, ਇਸਦੇ ਹੱਥ ਕਦੀ ਮਜ਼ਬੂਤ ਨਾ ਕਰੀਂ। ਇਸਦੇ ਹੱਥ

ਕਦੀ ਤਾਕਤਵਰ ਨਾ ਬਣਾਈਂ। ਜੋ ਕੋਮਲ ਦਿਲ ਦਿਮਾਗ਼ ਦਾ ਮਾਲਕ ਹੈ, ਇਸਦਾ ਹੱਥ ਕਦੀ ਇੰਨਾ ਤੰਗ ਨਾ ਕਰੀਂ ਕਿ ਆਪਣੀ ਅਣਖ ਵੇਚਣ 'ਤੇ ਮਜਬੂਰ ਹੋ ਜਾਏ। ਅਕਸਰ ਜਿਨ੍ਹਾਂ ਦੇ ਹੱਥਾਂ ਵਿਚ ਤਾਕਤ ਹੈ, ਸਮਰੱਥਾ ਹੈ, ਦੁਸ਼ਟ ਹੁੰਦੇ ਹਨ। ਅਕਸਰ ਜੋ ਫ਼ਰਾਗ਼ ਦਿਲ ਹਨ, ਵਿਸ਼ਾਲ ਹਨ, ਤੰਗ-ਦਸਤ ਹੋ ਜਾਂਦੇ ਹਨ। ਭਾਈ ਸਾਹਿਬ ਕਹਿੰਦੇ ਹਨ ਕਿ ਪਾਤਸ਼ਾਹ! ਹੋਰ ਕੁਝ ਵੀ ਨਹੀਂ ਚਾਹੀਦਾ। ਤੂੰ ਮੈਨੂੰ ਉਹ ਅੱਖਾਂ ਦੇ ਜਿਹੜੀਆਂ ਤੈਨੂੰ ਦੇਖ ਸਕਣ। ਬਸ ਹੋਰ ਕੁਝ ਨਹੀਂ ਚਾਹੀਦਾ। ਨੰਦ ਲਾਲ ਕੋਈ ਅੰਨ੍ਹੇ ਤਾਂ ਨਹੀਂ ਸਨ। ਸਰੀਰ ਤਾਂ ਸਾਰਿਆਂ ਨੂੰ ਦਿਖਾਈ ਦਿੰਦਾ ਸੀ ਕਲਗੀਧਰ ਦਾ। ਜ਼ਮੀਰ ਕਿਸੇ ਕਿਸੇ ਨੂੰ ਦਿਖਾਈ ਦਿੰਦੀ ਸੀ। ਤਨ ਦੀ ਕਿਹੜੀ ਗੱਲ ਹੈ। ਜੋਤ ਕਿਸੇ ਕਿਸੇ ਨੂੰ ਦਿਖਾਈ ਦਿੰਦੀ ਹੈ ਅਤੇ ਜੋਤ ਨੂੰ ਦੇਖਣ ਵਾਲੀ ਅੱਖ ਹੋਵੇ। ਡਾਕਟਰ ਮੁਹੰਮਦ ਇਕਬਾਲ ਕਹਿੰਦੇ ਹਨ ਜਦੋਂ ਤੂੰ ਅਰਦਾਸ ਕਰੇਂ ਤੇ ਪ੍ਰਮਾਤਮਾ ਕੋਲੋਂ ਮੰਗੇ ਤਾਂ ਪ੍ਰਮਾਤਮਾ ਨੂੰ ਦੇਖਣ ਵਾਲੀ ਖ਼ੁਦਾ ਕੋਲੋਂ ਅੱਖ ਮੰਗਿਆ ਕਰ। ਸਿਰ ਦੇ ਵਿਚ ਉਹ ਪਿਆਰ ਦੇ ਤੇ ਮੈਂ ਸਮਝਾਂਗਾ ਮੈਨੂੰ ਪਿਆਰ ਮਿਲ ਗਿਆ ਹੈ, ਸਾਰੀ ਦੁਨੀਆਂ ਨੰਦ ਲਾਲ ਨੂੰ ਪਾਗ਼ਲ ਕਹਿ ਦੇਵੇ, ਤਾਂ ਮੈਂ ਸਮਝਾਂਗਾ ਹਾਂ, ਕੁਝ ਖੇਡ ਬਣੀ ਹੈ।

ਹੇ ਮੇਰੇ ਪਾਤਿਸ਼ਾਹ! ਅਜੇ ਲੋਕੀਂ ਮੈਨੂੰ ਕਵੀ ਆਖੀ ਜਾਂਦੇ ਹਨ, ਸ਼ਾਇਰ ਆਖੀ ਜਾਂਦੇ ਹਨ, ਵਿਦਵਾਨ ਆਖੀ ਜਾਂਦੇ ਹਨ। ਮੈਂ ਤਾਂ ਉਸ ਦਿਨ ਦੀ ਉਡੀਕ ਵਿਚ ਹਾਂ ਕਦੋਂ ਦੁਨੀਆਂ ਮੈਨੂੰ ਪਾਗ਼ਲ ਆਖੇਗੀ। ਚਰਨ ਕਮਲ, ਇਹ ਗੁਣਾਂ 'ਤੇ ਹੀ ਪ੍ਰਭੂ ਦੀ ਹਸਤੀ ਖੜੀ ਹੈ। ਜਿਸ ਦਿਨ ਇਹ ਗੁਣ ਮੁਤਾਸਰ ਕਰਦੇ ਹਨ, ਅੰਦਰ ਬਿਰਹਾ ਪੈਦਾ ਹੋ ਜਾਂਦਾ ਹੈ। ਦੁਨੀਆਂ ਵਿਚ ਜਿੰਨੀ ਵੀ ਭੁੱਖ ਹੈ, ਆਪਣੇ ਨਾਲ ਦੁੱਖ ਰੱਖਦੀ ਹੈ, ਰੱਸ ਵੀ ਮਹਾਨ ਰੱਖਦੀ ਹੈ। ਬਾਣੀ ਦੀ ਪਿਆਸ ਜਿੰਨੀ ਜ਼ਿਆਦਾ ਹੋਵੇਗੀ, ਉਤਨਾ ਗਹਿਰਾ ਦੁੱਖ ਹੋਵੇਗਾ। ਇਕੋ ਹੀ ਨਾਮ ਦੀ ਪਿਆਸ ਹੈ, ਜੋ ਬਹੁਤ ਗਹਿਰਾ ਦੁੱਖ ਵੀ ਰੱਖਦੀ ਹੈ, ਬਹੁਤ ਗਹਿਰਾ ਰੱਸ ਵੀ ਰੱਖਦੀ ਹੈ। ਗੁਣਾਂ ਤੋਂ ਜਿਵੇਂ ਹਿਰਦਾ ਮੁਤਾਸਰ ਹੁੰਦਾ ਹੈ, ਬਿਰਹਾ ਪੈਦਾ ਹੋ ਜਾਂਦਾ ਹੈ ਤੇ ਬਿਰਹਾ ਇਕ ਅਗਨੀ ਹੈ। ਜੇ ਅੱਗ ਹੈ ਤਾਂ ਕੁਝ ਜਲਾਏਗੀ। ਬਾਹਰ ਘਰ ਦੇ ਵਿਚ ਭਾਂਬੜ ਮੱਚੇ ਤਾਂ ਘਰ ਜਲੇਗਾ। ਅੰਦਰ ਭਾਂਬੜ ਮੱਚੇ ਹਨ ਤਾਂ ਜਨਮਾਂ ਜਨਮਾਂਤਰਾਂ ਦਾ ਜਿਹੜਾ ਅੰਦਰ ਘਰ ਬਣਾ ਰੱਖਿਆ ਹੈ, ਜਿਸਦੇ ਵਿਚ ਮਨ ਰਹਿ ਰਿਹਾ ਹੈ, ਉਹ ਜਲੇਗਾ।

*ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ॥*

ਦੂਜਿਆਂ ਦੇ ਘਰਾਂ ਨੂੰ ਅੱਗ ਲਾਉਣ ਵਾਲੇ ਬਥੇਰੇ ਹਨ। ਆਪਣੇ ਘਰ ਨੂੰ ਅੱਗ ਕੌਣ ਲਗਾਵੇ।

*ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ॥*
*ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ॥*

(ਅੰਗ ੧੩੬੬)



ਸਿਰਫ ਘਰ ਨੂੰ ਹੀ ਨਾ ਸਾੜੇ, ਆਪਣੇ ਪੰਜਾਂ ਪੁੱਤਰਾਂ ਨੂੰ ਵੀ ਸਾੜੇ। ਇਕ ਔਲਾਦ ਸਰੀਰ ਦਾ ਤੱਤ ਹੈ, ਸਰੀਰ ਤੋਂ ਉਤਪੰਨ ਹੁੰਦੀ ਹੈ।

*ਮਾ ਕੀ ਰਕਤੁ ਪਿਤਾ ਬਿਦੁ ਧਾਰਾ॥*

(ਅੰਗ ੧੦੨੨)

*ਪਾਨੀ ਮੈਲਾ ਮਾਟੀ ਗੋਰੀ॥*
*ਇਸ ਮਾਟੀ ਕੀ ਪੁਤਰੀ ਜੋਰੀ॥* (ਅੰਗ ੩੩੬)

ਇਕ ਔਲਾਦ ਐਸੀ ਜਿਸਨੂੰ ਤਨ ਜਨਮ ਦਿੰਦੀ ਹੈ, ਇਕ ਔਲਾਦ ਐਸੀ ਜਿਸਨੂੰ ਮਨ ਜਨਮ ਦਿੰਦਾ ਹੈ। ਤਨ ਨੇ ਜਿਸ ਔਲਾਦ ਨੂੰ ਜਨਮ ਦਿੱਤਾ ਹੈ, ਹੋ ਸਕਦਾ ਹੈ ਚੰਗੀ ਹੋਵੇ, ਮਨ ਨੇ ਜਿਸ ਔਲਾਦ ਨੂੰ ਜਨਮ ਦਿੱਤਾ ਹੈ, ਸਾਰੀ ਭੈੜੀ ਹੈ। ਮਨ ਵਿਚੋਂ ਹੀ ਲੋਭ ਪੈਦਾ ਹੁੰਦਾ ਹੈ, ਮਨ ਵਿਚੋਂ ਹੀ ਕ੍ਰੋਧ ਪੈਦਾ ਹੁੰਦਾ ਹੈ। ਮਨ ਵਿਚੋਂ ਹੀ ਕਾਮ ਪੈਦਾ ਹੁੰਦਾ ਹੈ। ਮਨ ਵਿਚੋਂ ਹੀ ਮੋਹ ਪੈਦਾ ਹੁੰਦਾ ਹੈ। ਇਹ ਔਲਾਦ ਭੈੜੀ ਹੈ। ਅੰਦਰ ਇਹ ਪ੍ਰਵਾਹ ਬੜਾ ਪ੍ਰਬਲ ਹੈ। ਜੇ ਪ੍ਰਭੁੱਤਾ ਦੀ ਤਰਫ਼ ਜਾਏ ਤਾਂ ਹੰਕਾਰ ਬਣਦਾ ਹੈ, ਧਨ ਦੀ ਤਰਫ਼ ਜਾਏ ਤਾਂ ਲੋਭ ਬਣਦਾ ਹੈ, ਰੂਪ ਦੀ ਤਰਫ਼ ਜਾਏ ਤਾਂ ਕਾਮ ਬਣਦਾ ਹੈ, ਪਰਿਵਾਰ ਦੀ ਤਰਫ਼ ਜਾਏ ਤਾਂ ਮੋਹ ਬਣਦਾ ਹੈ ਅਤੇ ਜਿੱਥੇ ਜਿੱਥੇ ਅੜਚਣ ਖੜੀ ਹੋਵੇ, ਹੰਕਾਰ ਬਣਦਾ ਹੈ। ਸਰੀਰ ਵਿਚੋਂ ਜੋ ਸ਼ਕਤੀ ਦਾ ਪ੍ਰਵਾਹ ਹੈ, ਸੰਤਾਨ ਬਣਦਾ ਹੈ। ਮਨ ਦੇ ਵਿਚ ਜੋ ਸ਼ਕਤੀ ਦਾ ਪ੍ਰਵਾਹ ਹੈ, ਸ਼ੈਤਾਨ ਹੀ ਬਣਦਾ ਹੈ।

ਇਕ ਸੰਸਾਰ ਪ੍ਰਮਾਤਮਾ ਨੇ ਬਣਾਇਆ ਹੈ, ਇਕ ਸੰਸਾਰ ਸਾਡੇ ਮਨ ਨੇ ਬਣਾਇਆ ਹੈ। ਪ੍ਰਮਾਤਮਾ ਦੇ ਸੰਸਾਰ ਨਾਲ ਸਾਡੇ ਮਨ ਦਾ ਸੰਸਾਰ ਮੇਲ ਨਹੀਂ ਖਾਂਦਾ। ਹਰ ਇਕ ਦੇ ਮਨ ਦਾ ਆਪਣਾ ਸੰਸਾਰ ਹੈ। ਸਾਡਾ ਸੰਸਾਰ ਜਦੋਂ ਮਿੱਟ ਜਾਏ ਤਾਂ ਹੀ ਪ੍ਰਮਾਤਮਾ ਦਾ ਸੰਸਾਰ ਪ੍ਰਗਟ ਹੁੰਦਾ ਹੈ। ਸੁੱਤੇ ਪਏ ਹਾਂ ਬਹੁਤ ਗਹਿਰੇ ਤਾਂ ਸੁਪਨਾ ਹੈ। ਸੁਪਨਿਆਂ ਦਾ ਇਹ ਜਗਤ ਖ਼ਤਮ ਹੋ ਸਕਦਾ ਹੈ। ਕਦੋਂ? ਜਦੋਂ ਜਾਗ ਜਾਈਏ। ਸੁਚੇਤ ਹੋ ਜਾਈਏ। ਜੇਕਰ ਸਚਮੁੱਚ ਹੀ ਪੂਰਨ ਤੌਰ 'ਤੇ ਜਾਗ ਜਾਈਏ, ਪੂਰਨ ਸੁਚੇਤ ਹੋ ਜਾਈਏ ਤਾਂ ਜਾਗਰਿਤ ਅਵਸਥਾ ਦਾ ਸੰਸਾਰ ਵੀ ਨੇਸਤੋ ਨਾਬੂਦ ਹੋ ਜਾਂਦਾ ਹੈ, ਨਿਰੰਕਾਰ ਹੀ ਨਿਰੰਕਾਰ ਹੋ ਜਾਂਦਾ ਹੈ। ਬਿਰਹੇ ਦੀ ਅਗਨ ਐਸੀ ਅਗਨ ਹੈ, ਬਿਰਹੀ ਮਨੁੱਖ ਦੇ ਅੰਦਰ ਹੰਕਾਰ ਨਹੀਂ ਹੋਵੇਗਾ। ਬਿਰਹੀ ਮਨੁੱਖ ਦੇ ਅੰਦਰ ਲੋਭ ਨਹੀਂ ਹੋਵੇਗਾ। ਬਿਰਹੀ ਮਨੁੱਖ ਸਿਰਫ਼ ਪਰਿਵਾਰ ਦੇ ਮੋਹ, ਅਸੀਮ ਵਾਸ਼ਨਾ ਵਿਚ ਕ੍ਰੋਧਿਤ ਨਹੀਂ ਹੋਵੇਗਾ।

ਕਬੀਰ ਕਹਿੰਦੇ ਹਨ ਅਜਿਹਾ ਕਿਹੜਾ ਮਾਈ ਦਾ ਲਾਲ ਜੰਮਿਆ ਹੈ, ਜੋ ਆਪਣੇ ਹੀ ਘਰ ਨੂੰ ਅੱਗ ਲਾਵੇ। ਅੱਗ ਤਾਂ ਬਿਰਹੇ ਦੀ ਹੈ ਅਤੇ ਬਿਰਹੇ ਦੀ ਅਗਨ ਪੈਦਾ ਹੁੰਦੀ ਹੈ ਤੱਪ ਨਾਲ ਅਤੇ ਤੱਪ ਪੈਦਾ ਹੁੰਦਾ ਹੈ ਜੱਪ ਨਾਲ। ਇਸ ਲਈ ਅਸੀਂ ਜੱਪ ਤੱਪ ਕਰਦੇ ਹਾਂ।

ਵਾਹਿਗੁਰੂ ਵਾਹਿਗੁਰੂ ਜੱਪ। ਇਸਦੇ ਨਾਲ ਕੀ ਹੋਵੇਗਾ? ਤੱਪ। ਕਰ ਰਿਹਾ ਹੈ ਜੱਪ, ਬਣ ਰਿਹਾ ਹੈ ਤੱਪ। ਅਸੀਂ ਤਪੀਸ਼ਵਰ ਉਹਨਾਂ ਨੂੰ ਕਹਿੰਦੇ ਹਾਂ ਜਿਨ੍ਹਾਂ ਨੇ ਤੱਪ ਬਹੁਤ ਇਕੱਠਾ ਕਰ

ਲਿਆ। ਤਪੀਸ਼ਵਰ ਕਿਉਂਕਿ ਬੜਾ ਜੱਪ ਕੀਤਾ ਹੈ ਅਤੇ ਇਹ ਤਪਸ਼ ਮਿਟਾ ਦਿੰਦੀ ਹੈ ਸਾਰੇ ਵਿਕਾਰਾਂ ਨੂੰ। ਸਾਹਿਬ ਕਹਿੰਦੇ ਹਨ ਇਹ ਬਿਰਹਾ ਜਿਨ੍ਹਾਂ ਦੇ ਅੰਦਰ ਪੈਦਾ ਹੋਇਆ ਹੈ, ਉਹ ਚਾਰੋਂ ਪਾਸੇ ਖੋਜਦੇ ਹਨ ਉਹਨਾਂ ਦੇ ਗੁਣਾਂ ਨੂੰ।

*ਤਿਆਗੰਤ ਕਪਟ ਰੂਪ ਮਾਇਆ ਨਾਨਕ ਆਨੰਦ ਰੂਪ ਸਾਧ ਸੰਗਮਹ॥ ੧॥*

ਸੰਗਤ ਦੇ ਵਿਚ ਬੈਠ ਕੇ ਉਸ ਆਨੰਦ ਸਰੂਪ ਦੀ ਤੜਪ ਅੰਦਰ ਰੱਖਕੇ ਇਹ ਜੋ ਕਪਟ ਰੂਪ ਮਾਇਆ ਹੈ, ਇਸਦਾ ਤਿਆਗ ਕਰ ਦਿੰਦੇ ਹਨ। ਵੇਗ ਪਰਿਵਾਰ 'ਤੇ ਰੁੱਕ ਕੇ ਮੋਹ ਬਣ ਗਿਆ ਹੈ ਤਾਂ ਮਾਇਆ ਮੋਹ ਹੋ ਗਈ। ਪ੍ਰਭੁੱਤਾ 'ਤੇ ਰੁੱਕ ਕੇ ਹੰਕਾਰ ਬਣ ਗਿਆ ਤਾਂ ਹੁਣ ਮਾਇਆ ਹੰਕਾਰ ਬਣ ਗਈ ਹੈ। ਧਨ 'ਤੇ ਰੁੱਕ ਕੇ ਲੋਭ ਬਣ ਗਿਆ ਤਾਂ ਹੁਣ ਮਾਇਆ ਲੋਭ ਬਣ ਗਈ। ਇਹ ਵੇਗ ਰੂਪ 'ਤੇ ਰੁੱਕ ਕੇ ਕਾਮ ਬਣ ਗਿਆ ਤਾਂ ਮਾਇਆ ਕਾਮ ਹੋ ਗਈ। ਹੋਰ ਕੀ ਹੁੰਦੀ ਹੈ ਮਾਇਆ? ਹੋਰ ਕਿਸਨੂੰ ਮਾਇਆ ਆਖੋਗੇ? ਇਹੀ ਮਾਇਆ ਹੈ। ਇਸ ਨੂੰ ਮਾਇਆ ਜਾਣੋ। ਕਿਸਨੂੰ? ਜਿਸਦੇ ਨਾਲ ਪ੍ਰਮਾਤਮਾ ਭੁੱਲੇ। ਤਾਂ ਇਹ ਕਪਟ ਰੂਪ ਮਾਇਆ ਦਾ ਤਿਆਗ ਕਰਕੇ ਪਰਮ ਆਨੰਦ ਪਰੀਪੂਰਨ ਪ੍ਰਮਾਤਮਾ ਦਾ ਆਨੰਦ ਸਾਧੂ ਦੀ ਸੰਗਤ ਵਿਚ ਬੈਠ ਕੇ ਉਹ ਲੋਕ ਮਾਣਦੇ ਹਨ, ਜਿਨ੍ਹਾਂ ਦੇ ਅੰਦਰ ਗੁਣਾਂ ਦਾ ਬਿਰਹਾ ਪੈਦਾ ਹੋ ਗਿਆ ਹੈ।

*ਮਨਿ ਸਾਂਈ ਮੁਖਿ ਉਚਰਾ ਵਤਾ ਹਭੇ ਲੋਅ॥*

ਹਰ ਪਾਸੇ ਇਹਨਾਂ ਦੀ ਤਲਾਸ਼ ਹੁੰਦੀ ਹੈ, ਜ਼ਬਾਨ ਨਾਲ ਤੇ ਮਨ ਨਾਲ ਸਾਂਈ ਦਾ ਨਾਮ ਜੱਪਦੇ ਹਨ, ਭਾਵ ਜੋ ਜ਼ਬਾਨ ਕਥਨ ਕਰਦੀ ਹੈ ਮਨ ਉਸਨੂੰ ਸੁਣਦਾ ਰਹਿੰਦਾ ਹੈ। ਰਸਨਾ ਵਕਤਾ ਬਣੇ, ਮਨ ਸਰੋਤਾ ਬਣੇ। ਜ਼ਬਾਨ ਨੂੰ ਵਕਤਾ ਤਾਂ ਸਾਰੇ ਬਣਾ ਲੈਂਦੇ ਹਨ, ਮਨ ਜਿੰਨੇ ਚਿਰ ਤੱਕ ਸ੍ਰੋਤਾ ਨਹੀਂ ਤਾਂ ਕੁਝ ਵੀ ਨਹੀਂ।

*ਨਾਨਕ ਹਭਿ ਅਡੰਬਰ ਕੂੜਿਆ ਸੁਣਿ ਜੀਵਾ ਸਚੀ ਸੋਇ॥ ੨॥*

ਇਹ ਸਾਰਾ ਮਾਇਕੀ ਅਡੰਬਰ ਝੂਠ ਹੈ। ਸੁਪਨਾ ਹੈ। ਸੁਪਨੇ ਤੋਂ ਪ੍ਰਭਾਵਿਤ ਹੋ ਰਹੇ ਹਾਂ, ਦੁਖਮਈ ਸੁਪਨਾ ਹੈ, ਸੁਖਮਈ ਸੁਪਨਾ ਹੈ, ਜਾਗ ਗਏ ਤਾਂ ਸੁਪਨਾ ਖ਼ਤਮ। ਹੁਣ ਕੌਣ ਪ੍ਰਭਾਵਿਤ ਹੋਵੇਗਾ। ਸੁਪਨੇ ਵਿਚ ਕੋਈ ਰਾਜਾ ਸੀ, ਹੁਣ ਜਾਗ ਕੇ ਕੌਣ ਕਹਿੰਦਾ ਹੈ ਮੈਂ ਰਾਜਾ ਹਾਂ। ਸੁਪਨੇ ਵਿਚ ਭਿਖਾਰੀ ਸੀ ਤਾਂ ਜਾਗ ਕੇ ਕੌਣ ਕਹਿੰਦਾ ਹੈ ਮੈਂ ਸੁਪਨੇ ਵਿਚ ਭਿਖਾਰੀ ਸੀ। ਸੁਪਨਾ ਤਾਂ ਸੁਪਨਾ ਹੈ। ਜਾਗਿਆ ਤਾਂ ਸੁਪਨਾ ਖ਼ਤਮ ਹੋ ਗਿਆ। ਪਰ ਵਾਹਿਗੁਰੂ ਵਾਹਿਗੁਰੂ ਦਾ ਨਾਮ ਜੱਪ ਜੱਪ ਕੇ ਜੇਕਰ ਮਨ ਸੁਣੇ ਤਾਂ ਮਨ ਜਾਗਦਾ ਜਾਏਗਾ।

*ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ॥*

(ਅੰਗ ੬੧੯)

ਜਿਸ ਦਿਨ ਤੋਂ ਪੂਰੇ ਗੁਰੂ ਨੂੰ ਸਿਮਰਨਾ ਸ਼ੁਰੂ ਕੀਤਾ, ਸਾਰੇ ਦੁੱਖ ਮਿੱਟ ਗਏ ਅਤੇ ਨਿਰੰਕਾਰ ਪ੍ਰਗਟ ਹੋ ਗਿਆ।



*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ*

ਫਿਰ ਪ੍ਰਭੂ ਹੀ ਪ੍ਰਭੂ ਹੈ। ਫਿਰ ਇਹ ਕਪਟ ਰੂਪ ਮਾਇਆ ਦਾ ਜੋ ਅਡੰਬਰ ਹੈ, ਸੰਸਾਰ ਇਹ ਸਭ ਝੂਠ ਪ੍ਰਤੀਤ ਹੁੰਦਾ ਹੈ।

*ਪਉੜੀ॥ ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥*

ਦੁਨੀਆਂ ਵਿਚ ਤਾਂ ਮਾਣ-ਤਾਣ ਇਸੇ ਗੱਲ ਦਾ ਹੈ ਕਿ ਪ੍ਰਭੁੱਤਾ ਕਿੰਨੀ ਹੈ, ਧਨ ਕਿੰਨਾ ਹੈ, ਸੁਹੱਪਣ ਕਿੰਨਾ ਹੈ। ਗੁਰੂ ਅਰਜਨ ਦੇਵ ਜੀ ਨੇ ਇਹਨਾਂ ਦੀ ਗਿਣਤੀ ਵੀ ਕੀਤੀ ਹੈ। *ਅਤਿ ਸੁੰਦਰ ਕੁਲੀਨ।* ਕਹਿੰਦੇ ਨੇ ਕਿਸੇ ਸੁਹੱਪਣ ਨੂੰ ਕਿਸੇ ਸਿਫਾਰਸ਼ੀ ਚਿੱਠੀ ਦੀ ਲੋੜ ਨਹੀਂ, ਸੁੰਦਰਤਾ ਖ਼ੁਦ ਇਕ ਸਿਫ਼ਾਰਸ਼ ਹੈ। ਸਿਰਫ਼ ਸੁੰਦਰ ਹੀ ਨਾ ਹੋਵੇ ਕੁਲੀਨ, ਚੰਗੇ ਘਰਾਣੇ ਵਿਚ ਜਨਮ ਹੋਵੇ। *ਅਤਿ ਸੁੰਦਰ ਕੁਲੀਨ* – ਫਿਰ ਚਤੁਰ ਬੜਾ ਹੋਵੇ। ਸਿਆਣਾ ਬੜਾ ਹੋਵੇ।

*ਚਤੁਰ ਮੁਖ ਙਿਆਨੀ ਧਨਵੰਤ॥*

ਜ਼ਬਾਨ ਤੋਂ ਜੋ ਵਾਕ ਨਿਕਲਣ ਉਹ ਗਿਆਨ ਹੀ ਗਿਆਨ ਹੋਵੇ। ਇਹੀ ਖ਼ੂਬੀਆਂ ਹਨ ਜਿਨ੍ਹਾਂ ਕਰਕੇ ਜਗਤ ਵਿਚ ਪ੍ਰਤਿਸ਼ਠਾ ਬਣਦੀ ਹੈ।

*ਅਤਿ ਸੁੰਦਰ ਕੁਲੀਨ ਚਤੁਰ ਮੁਖ ਙਿਆਨੀ ਧਨਵੰਤ॥*

ਅਤੇ ਚੋਟੀ ਦਾ ਧਨਵਾਨ ਹੋਵੇ। ਧਨ ਵੀ ਹੋਵੇ।

*ਅਤਿ ਸੁੰਦਰ ਕੁਲੀਨ ਚਤੁਰ ਮੁਖ ਙਿਆਨੀ ਧਨਵੰਤ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*

(ਅੰਗ ੨੫੩)

ਪ੍ਰਭੂ ਦਾ ਪਿਆਰ ਨਹੀਂ ਤਾਂ ਸਾਹਿਬ ਕਹਿੰਦੇ ਹਨ ਇਸਨੂੰ ਮੁਰਦਾ ਜਾਣੋ, ਲਾਸ਼ ਜਾਣੋ, ਇਹ ਤਾਂ ਜਿਊਂਦਾ ਨਹੀਂ। ਇਹ ਤਾਂ ਮੁਰਦਾ ਹੈ। ਮਹਾਰਾਜ ਕਹਿੰਦੇ ਹਨ ਕਿ ਟੁੱਟੀ ਹੋਈ ਝੁੱਗੀ ਵਿਚ ਰਹਿੰਦਾ ਪਿਆ ਹੈ, ਬਿਲਕੁਲ ਟੁੱਟੀ ਝੁੱਗੀ ਵਿਚ। ਕੱਪੜੇ ਲੀਰਾਂ ਲੀਰਾਂ ਹਨ। ਢੰਗ ਦੇ ਉਸ ਕੋਲ ਕੱਪੜੇ ਵੀ ਕੋਈ ਨਹੀਂ।

*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥*

ਜਾਤ ਕਰਕੇ ਵੀ ਥੱਲੇ ਹੈ। ਕੁੱਲ ਕਰਕੇ ਵੀ ਥੱਲੇ ਹੈ। ਚੰਗੇ ਘਰ ਦਾ ਜਨਮ ਵੀ ਨਹੀਂ। ਲੋਕੀਂ ਇਹ ਆਖੀ ਜਾਂਦੇ ਹਨ ਕਿ ਨੀਵੀਂ ਜਾਤ ਹੈ, ਨੀਵੀਂ ਜਾਤ ਹੈ। ਕੋਈ ਆਦਰ ਸਨਮਾਨ ਵੀ ਨਹੀਂ ਅਤੇ ਇਕ ਪ੍ਰਭੂ ਦੇ ਬੈਰਾਗ ਵਿਚ ਭਰਮਨ ਕਰਦਾ ਰਹਿੰਦਾ ਹੈ ਜਗਤ ਦੇ ਵਿਚ। ਜਗਤ ਨੂੰ ਇਹ ਜਾਣ ਕੇ ਕਿ ਇਹ ਤਾਂ ਸਭ ਉਜਾੜ ਹੈ।

*ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ॥*

(ਅੰਗ ੧੩੬੫)

ਕਬੀਰ ਜੀ ਕਹਿੰਦੇ ਹਨ ਕਿ ਇਕ ਰਾਮ ਦੇ ਪਿਆਰੇ ਤੋਂ ਬਿਨਾਂ, ਉਸਦੇ ਪਿਆਰ ਦੇ ਬਿਨਾਂ ਸਭ ਕੁਝ ਉਜਾੜ ਹੈ। ਪ੍ਰਮਾਤਮਾ ਹੀ ਪ੍ਰਮਾਤਮਾ ਹੈ। ਉਹੀ ਰੱਸ ਹੈ।

*ਮਿਤ੍ਰੁ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥*

ਕੋਈ ਉਸਦਾ ਜਿਗਰੀ ਦੋਸਤ ਨਹੀਂ। ਇਸ ਤਰ੍ਹਾਂ ਦੇ ਬੰਦੇ ਨੂੰ ਹੁਣ ਕੌਣ ਜਿਗਰੀ ਦੋਸਤ ਬਣਾਵੇ। ਟੁੱਟੀ ਝੌਂਪੜੀ ਵਿਚ ਰਹਿੰਦਾ ਹੈ, ਲੀਰਾਂ ਲੀਰਾਂ ਕੱਪੜੇ ਹਨ। ਜਾਤ ਪਾਤ ਦਾ ਕੋਈ ਪਤਾ ਨਹੀਂ। ਬੰਦੇ ਨੂੰ ਕੋਲ ਬੈਠਿਆਂ ਵੀ ਲੱਜਾ ਆਵੇਗੀ। ਮਿੱਤਰ ਮਨੁੱਖ ਬਣਾ ਸਕਦਾ ਹੈ ਕਿਸੇ ਜਾਤ ਨਾਲ, ਪਾਤ ਨਾਲ, ਧਨ ਨਾਲ, ਪ੍ਰਭੁੱਤਾ ਨਾਲ। ਜਿਸਦੇ ਕੋਲ ਕੁਝ ਵੀ ਨਹੀਂ, ਉਸ ਨਾਲ ਕਾਹਦੀ ਮਿੱਤਰਤਾ। ਗੁਰੂ ਤੇਗ ਬਹਾਦਰ ਸਾਹਿਬ ਜੀ ਕਹਿੰਦੇ ਹਨ ਕਿ ਤੂੰ ਇਹ ਨਾ ਸਮਝੀਂ ਕਿ ਸੰਗੀ ਸਾਥੀ ਬਹੁਤ ਹਨ, ਦੁਖ ਵਿਚ ਕੋਈ ਵੀ ਤੇਰਾ ਸੰਗੀ ਨਹੀਂ।

*ਸੁਖ ਮੈ ਬਹ ਸੰਗੀ ਭਏ ਦੁਖ ਮੈ ਸੰਗਿ ਨ ਕੋਇ॥*

(ਅੰਗ ੧੪੨੮)

ਤੈਨੂੰ ਇਹ ਭੁਲੇਖਾ ਹੈ ਉਹ ਮੇਰਾ ਸੰਗੀ ਹੈ, ਉਹ ਮੇਰਾ ਸਾਥੀ ਹੈ। ਕੋਈ ਵੀ ਸਾਥੀ ਨਹੀਂ। ਸਭ ਸੁੱਖ ਦੇ ਸਾਥੀ, ਜਿਸ ਦਿਨ ਤੇਰੇ ਕੋਲ ਦੁੱਖ ਹੋਵੇਗਾ ਅਤੇ ਸੁੱਖ ਦੇਣ ਦੀ ਸਮਰੱਥਾ ਨਹੀਂ ਹੋਵੇਗੀ, ਚਰਾਗ਼ ਲੈ ਕੇ ਲੱਭੇਂਗਾ, ਨਹੀਂ ਲੱਭਣੇ। ਜੇਬ ਵਿਚ ਧਨ ਕੋਈ ਨਹੀਂ, ਰੂਪ ਵੀ ਐਸਾ ਨਹੀਂ ਕਿ ਦੂਜੇ ਨੂੰ ਪ੍ਰਭਾਵਿਤ ਕਰੇ, ਕੋਈ ਸਨਬੰਧੀ ਵੀ ਨਹੀਂ, ਅਜਿਹੀ ਹਾਲਤ।

*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥*

ਜੇਕਰ ਹਿਰਦੇ ਵਿਚ ਪ੍ਰਭੂ ਦਾ ਬੈਰਾਗ ਹੈ ਤਾਂ ਸਾਰੀ ਸ੍ਰਿਸ਼ਟੀ ਦਾ ਰਾਜਾ ਹੈ।

*ਕੋਇ ਨ ਜਾਨੈ ਕੋਇ ਨ ਮਾਨੈ*

ਕਿਸੇ ਨੇ ਜਾਣਿਆ ਵੀ ਨਹੀਂ, ਸਹੀ ਹੈ ਕਿ ਨਹੀਂ। ਉਸਨੂੰ ਕੋਈ ਮੰਨਦਾ ਵੀ ਨਹੀਂ।

*ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ॥*

(ਅੰਗ ੪੦੬)

ਪਰ ਹਰੀ ਦੇ ਦੁਆਰ ਵਿਚ ਪ੍ਰਗਟ ਹਨ। ਹਰੀ ਉਸਨੂੰ ਜਾਣਦਾ ਹੈ ਅਤੇ ਉਹ ਹਰੀ ਨੂੰ ਜਾਣਦੇ ਹਨ। ਹਸਨ ਚਲਿਆ ਸੀ ਹੱਜ ਕਰਨ, ਰਾਤ ਪੈ ਗਈ ਈਰਾਨ ਦੇ ਸ਼ਹਿਰ ਵਿਚ। ਇਕ ਸਰਾਂ ਵਿਚ ਚਲਾ ਗਿਆ ਜੋ ਖ਼ੁਦਾ ਦੇ ਨਾਮ 'ਤੇ ਬਣਾਈ ਸੀ ਕਿਸੇ ਅਮੀਰ ਨੇ; ਜਿਵੇਂ ਧਰਮਸ਼ਾਲਾ। ਹਸਨ ਸੋਚਦਾ ਹੈ ਖ਼ੁਦਾ ਦੇ ਨਾਮ 'ਤੇ ਹੈ। ਖ਼ੁਦਾ ਦਾ ਘਰ ਹੈ। ਰਾਤ ਠੰਡੀ ਬੜੀ ਸੀ। ਈਰਾਨ ਵਿਚ ਬਰਫ ਪੈਂਦੀ ਹੈ, ਸਰਦੀਆਂ ਦੇ ਦਿਨ। ਸਰਾਂ ਦੇ ਵਿਚ ਚਲਾ ਗਿਆ ਤੇ ਸਰਾਂ ਦੇ ਪ੍ਰਬੰਧਕ ਨੂੰ ਕਹਿੰਦਾ ਹੈ ਮੈਂ ਰਾਤ ਕੱਟਣੀ ਹੈ। ਹਾਜੀ ਹਾਂ, ਹੱਜ ਕਰਨ ਜਾ ਰਿਹਾ ਹਾਂ। ਕਿਤਾਬ ਲੈ ਕੇ ਉਸਨੇ ਕਿਹਾ ਨਾਮ ਦੱਸ? ਕਹਿੰਦੇ ਹਸਨ। ਇਹ ਦੱਸ ਤੈਨੂੰ ਕੌਣ ਕੌਣ ਜਾਣਦੇ ਹਨ ਇਥੇ? ਕਹਿਣ ਲੱਗੇ, ਖ਼ੁਦਾ ਮੈਨੂੰ ਜਾਣਦਾ ਹੈ ਅਤੇ ਮੈਂ ਖ਼ੁਦਾ ਨੂੰ ਜਾਣਦਾ ਹਾਂ। ਲਿਖ



ਤੂੰ। ਜਿਸ ਦਿਨ ਦਾ ਮੈਨੂੰ ਇਹ ਪਤਾ ਲੱਗਾ ਕਿ ਮੈਂ ਖ਼ੁਦਾ ਨੂੰ ਜਾਣਦਾ ਹਾਂ, ਉਸ ਦਿਨ ਦਾ ਮੈਨੂੰ ਇਹ ਪਤਾ ਲੱਗਾ ਕਿ ਖ਼ੁਦਾ ਤਾਂ ਪਹਿਲੇ ਦਾ ਮੈਨੂੰ ਜਾਣਦਾ ਹੈ। ਮੈਂ ਹੀ ਨਹੀਂ ਜਾਣਦਾ ਸੀ। ਤਾਂ ਲਿਖ ਖ਼ੁਦਾ ਦੀ ਗਵਾਹੀ। ਪ੍ਰਬੰਧਕ ਕਹਿਣ ਲੱਗਾ, ਨਹੀਂ, ਕੋਈ ਬੰਦਾ ਤੈਨੂੰ ਜਾਣਦਾ ਹੈ ਚੰਗਾ? ਕਹਿੰਦਾ ਜਦੋਂ ਖ਼ੁਦਾ ਜਾਣਦਾ ਹੈ ਤਾਂ ਬੰਦੇ ਦਾ ਕੀ ਮਤਲਬ। ਖ਼ੁਦਾ ਨੇ ਬੰਦੇ ਪੈਦਾ ਕੀਤੇ ਹਨ, ਬੰਦਿਆਂ ਨੇ ਖ਼ੁਦਾ ਨੂੰ ਪੈਦਾ ਨਹੀਂ ਕੀਤਾ। ਖ਼ੁਦਾ ਮੈਨੂੰ ਜਾਣਦਾ ਹੈ। ਪ੍ਰਬੰਧਕ ਅਹਿਲਕਾਰਾਂ ਨੂੰ ਕਹਿੰਦਾ ਹੈ ਇਸਨੂੰ ਧੱਕੇ ਮਾਰ ਕੇ ਕੱਢੋ, ਕੋਈ ਪਾਗ਼ਲ ਆ ਗਿਆ ਹੈ ਸਰਾਂ ਵਿਚ। ਕੱਢ ਦਿੱਤਾ ਗਿਆ, ਠੰਡੀ ਰਾਤ। ਹਸਨ ਹੱਸ ਕੇ ਕਹਿੰਦਾ ਹੈ ਖ਼ੁਦਾ! ਤੇਰੇ ਨਾਮ 'ਤੇ ਘਰ ਤੇ ਇੱਥੇ ਤੇਰਾ ਨਾਮ ਤਾਂ ਚੱਲਦਾ ਨਹੀਂ, ਬੰਦਿਆਂ ਦਾ ਚੱਲਦਾ ਹੈ। ਮੈਂ ਬੰਦਿਆਂ ਨੂੰ ਜਾਣਦਾ ਨਹੀਂ, ਤੈਨੂੰ ਜਾਣਦਾ ਹਾਂ ਅਤੇ ਤੇਰੀ ਜਾਣਕਾਰੀ ਇੱਥੇ ਚੱਲਦੀ ਨਹੀਂ।

ਇਕ ਚੋਰ ਨੇ ਇਹ ਸਿਲਸਿਲਾ ਦੇਖਿਆ। ਰਾਤ ਨੂੰ ਨਿਕਲਿਆ ਸੀ ਚੋਰੀ ਵਾਸਤੇ, ਇਕੱਲਾ ਸੀ, ਗ਼ਰੀਬ ਸੀ। ਉਸਨੇ ਦੇਖਿਆ ਇਹ ਫ਼ਕੀਰ ਵਿਚਾਰਾ ਠੰਡ ਵਿਚ ਮਰੇਗਾ। ਹੱਥ ਜੋੜ ਕੇ ਕਹਿਣ ਲੱਗਾ, ਫ਼ਕੀਰਾ, ਰਾਤ ਕੱਟਣੀ ਹੈ ਤਾਂ ਮੇਰੀ ਝੁੱਗੀ ਵਿਚ ਕੱਟ ਲਈਂ, ਪਰ ਮੇਰੇ ਕੋਲ ਕੰਬਲ ਇਕੋ ਹੈ ਜੋ ਮੈਂ ਲੈਂਦਾ ਹਾਂ। ਪਰ ਚੱਲੋ ਮੈਂ ਰਾਤ ਬਾਹਰ ਭਰਮਨ ਕਰਦਾ ਹਾਂ ਤੇ ਸਵੇਰੇ ਆਉਂਦਾ ਹਾਂ, ਉਹ ਤੂੰ ਲੈ ਲਈਂ। ਤੇ ਜੇਕਰ ਮੈਂ ਆ ਵੀ ਗਿਆ ਤਾਂ ਕੋਈ ਨਹੀਂ ਅੱਜ ਰਾਤ ਮੈਂ ਬੈਠ ਕੇ ਕੱਟ ਲਵਾਂਗਾ, ਤੂੰ ਸੌਂ ਜਾਈਂ। ਹੱਸ ਕੇ ਹਸਨ ਕਹਿੰਦਾ ਹੈ, ਹੱਦ ਹੋ ਗਈ, ਹੇ ਖ਼ੁਦਾ! ਪਤਾ ਕਿਸੇ ਹੋਰ ਥਾਂ 'ਤੇ ਤੇਰਾ ਲਿਖਿਆ ਹੋਇਆ ਹੈ ਤੇ ਰਹਿੰਦਾ ਤੂੰ ਕਿਸੇ ਹੋਰ ਥਾਂ 'ਤੇ ਹੈਂ। ਹਮੇਸ਼ਾ ਅਜਿਹਾ ਹੁੰਦਾ ਹੈ। ਸਾਰੀ ਸ੍ਰਿਸ਼ਟੀ ਦਾ ਪ੍ਰਮਾਤਮਾ ਰਾਜਾ ਹੈ, ਉਹ ਸਾਰਿਆਂ ਨੂੰ ਜਾਣਦਾ ਹੈ, ਜੇਕਰ ਉਸਦਾ ਹਿਰਦਾ ਹਰੀ ਨਾਮ ਨਾਲ ਭਿੱਜਿਆ ਹੈ, ਅੰਦਰ ਬਿਰਹਾ ਪੈਦਾ ਹੋਇਆ ਹੈ।

*ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥ ੭॥*

ਜਿਸ ਦੇ ਉੱਤੇ ਪ੍ਰਮਾਤਮਾ ਦੀ ਪ੍ਰਸੰਨਤਾ ਹੈ, ਉਸਦੇ ਚਰਨਾਂ ਦੀ ਧੂੜ ਦਾ ਸਦਕਾ ਪਤਾ ਨਹੀਂ ਕਿਤਨੇ ਦੁੱਖ ਮਿੱਟ ਜਾਂਦੇ ਹਨ। ਭਵ ਸਾਗਰ ਤੋਂ ਬੰਦਾ ਪਾਰ ਹੋ ਜਾਂਦਾ ਹੈ। ਉਸ ਦੀ ਧੂੜ ਪਤਾ ਨਹੀਂ ਕਿੰਨੇ ਅਧਿਤਾਮਕ ਕੰਮ ਸਵਾਰ ਦਿੰਦੀ ਹੈ। ਉਸਦੀ ਧੂੜ ਵਿਚ ਆਨੰਦ ਤੇ ਬਰਕਤਾਂ ਹਨ।

ਗੁਰੂ ਬਾਬਾ ਸਾਰਿਆਂ 'ਤੇ ਮੇਹਰ ਕਰੇ। ਭੁੱਲਾਂ ਚੁੱਕਾਂ ਦੀ ਮੁਆਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਆਪੇ ਜੋਗੀ ਜੁਗਤਿ ਜੁਗਾਹਾ

ਜੈਤਸਰੀ ਮਹਲਾ ੪ ॥

*ਆਪੇ ਜੋਗੀ ਜੁਗਤਿ ਜੁਗਾਹਾ ॥ ਆਪੇ ਨਿਰਭਉ ਤਾੜੀ ਲਾਹਾ ॥*
*ਆਪੇ ਹੀ ਆਪਿ ਆਪਿ ਵਰਤੈ ਆਪੇ ਨਾਮਿ ਉਮਾਹਾ ਰਾਮ ॥ ੧ ॥*
*ਆਪੇ ਦੀਪ ਲੋਅ ਦੀਪਾਹਾ ॥ ਆਪੇ ਸਤਿਗੁਰੁ ਸਮੁੰਦੁ ਮਥਾਹਾ ॥*
*ਆਪੇ ਮਥਿ ਮਥਿ ਤਤੁ ਕਢਾਏ ਜਪਿ ਨਾਮੁ ਰਤਨੁ ਉਮਾਹਾ ਰਾਮ ॥ ੨ ॥*
*ਸਖੀ ਮਿਲਹੁ ਮਿਲਿ ਗੁਣ ਗਾਵਾਹਾ ॥ ਗੁਰਮੁਖਿ ਨਾਮੁ ਜਪਹੁ ਹਰਿ ਲਾਹਾ ॥*
*ਹਰਿ ਹਰਿ ਭਗਤਿ ਦ੍ਰਿੜੀ ਮਨਿ ਭਾਈ ਹਰਿ ਹਰਿ ਨਾਮੁ ਉਮਾਹਾ ਰਾਮ ॥ ੩ ॥*
*ਆਪੇ ਵਡ ਦਾਣਾ ਵਡ ਸਾਹਾ ॥ ਗੁਰਮੁਖਿ ਪੂੰਜੀ ਨਾਮੁ ਵਿਸਾਹਾ ॥*
*ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ ਗੁਣ ਨਾਨਕ ਨਾਮੁ ਉਮਾਹਾ ਰਾਮ ॥੪ ॥੪ ॥ ੧੦ ॥*

(ਅੰਗ ੬੯੯)

ਸਨਮਾਨ ਯੋਗ ਗੁਰੂ ਪਿਆਰੀ ਸਾਧਸੰਗਤ ਜੀਉ!

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਜੈਤਸਰੀ ਰਾਗ ਦੇ ਅੰਦਰ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦਾ ਬਖ਼ਸ਼ਿਆ ਹੋਇਆ ਇਹ ਮਹਾਂਵਾਕ ਹੈ। ਧਾਰਮਿਕ ਜਗਤ ਦੇ ਵਿਚ ਦੋ ਸ਼ਬਦਾਂ ਦਾ ਬੜਾ ਪ੍ਰਚਲਨ ਹੈ-ਜੋਗੀ ਤੇ ਭੋਗੀ। ਭੋਗੀ ਸ਼ਬਦ ਭਾਗ ਭਾਗ ਕਰਨਾ, ਟੁਕੜੇ ਟੁਕੜੇ ਕਰਨਾ। ਜੋਗੀ, ਟੁਕੜਿਆਂ ਨੂੰ ਜੋੜਨਾ। ਜੋੜਨਾ ਜੋਗ ਹੈ, ਤੋੜਨਾ ਭੋਗ ਹੈ। ਭੋਗੀ ਦੀ ਨਿੰਦਾ ਨਹੀਂ ਹੈ, ਕਿਉਂਕਿ ਜਗਤ ਵੀ ਜੋੜ ਹੈ, ਤੋੜ ਹੈ। ਪੰਜ ਤੱਤ ਜੁੜਦੇ ਹਨ, ਫਿਰ ਬਿਖਰਦੇ ਹਨ। ਜੋੜ, ਤੋੜ ਜਗਤ ਦੇ ਵਿਚ ਚੱਲ ਰਿਹਾ ਹੈ। ਜਾਂ ਇੰਝ ਕਹਿ ਲਉ ਜੋਗ ਤੇ ਭੋਗ ਅਸੀਂ ਕਾਲ ਦੇ ਵਿਚ ਦੇਖ ਸਕਦੇ ਹਾਂ। ਸਮੇਂ ਵਿਚ, ਸੰਸਾਰ ਵਿਚ ਦੇਖ ਸਕਦੇ ਹਾਂ। ਇਕ ਸਾਇੰਟਿਸਟ ਹੈ, ਪਦਾਰਥ ਨੂੰ ਤੋੜਦਿਆਂ-ਤੋੜਦਿਆਂ ਜਦੋਂ ਆਖ਼ਰੀ ਟਿਕਾਣੇ 'ਤੇ ਪਹੁੰਚਿਆ ਹੈ, ਜੋ ਕੁਝ ਉਸਦੇ ਹੱਥ ਲੱਗਿਆ ਹੈ, ਉਹ ਹੈ ਪ੍ਰਮਾਣੂ। ਉਸਨੂੰ ਨਹੀਂ ਤੋੜ ਸਕਿਆ। ਪ੍ਰਮਾਣੂ ਇਕ ਸ਼ਕਤੀ ਹੈ। ਪਦਾਰਥ ਦਾ ਸਭ ਤੋਂ ਸੂਖਸ਼ਮ ਹਿੱਸਾ ਅਦਰਿਸ਼ ਪਕੜ ਤੋਂ ਪਰ੍ਹੇ ਹੈ। ਜੋ ਪ੍ਰਮਾਣੂ ਵਿਗਿਆਨਕ ਦੇ ਹੱਥ ਆਇਆ, ਤੋੜ ਤੋੜ ਕੇ ਹੱਥ ਆਇਆ। ਸੰਤ ਜੋੜਦਿਆਂ-ਜੋੜਦਿਆਂ ਜਿਸ ਨਤੀਜੇ 'ਤੇ ਪਹੁੰਚਿਆ, ਉਸਦੀ ਜ਼ਬਾਨ ਤੋਂ ਨਿਕਲਿਆ ਪ੍ਰਮਾਤਮਾ। ਇਕ ਜੋੜਦਿਆਂ-ਜੋੜਦਿਆਂ ਪ੍ਰਮਾਤਮਾ ਤੱਕ ਪਹੁੰਚਿਆ, ਇਕ ਤੋੜਦਿਆਂ-ਤੋੜਦਿਆਂ ਪ੍ਰਮਾਣੂ ਤੱਕ ਪਹੁੰਚਿਆ। ਪ੍ਰਮਾਣੂ ਵੀ ਸ਼ਕਤੀ ਹੈ, ਪ੍ਰਮਾਤਮਾ ਵੀ ਸ਼ਕਤੀ ਹੈ। ਇਸ ਵਾਸਤੇ ਅੱਜ ਸਾਇੰਸ ਦੇ ਹੱਥ ਵਿਚ ਜਿੰਨੀ ਤਾਕਤ ਹੈ, ਇਸ ਤੋਂ ਪਹਿਲੇ ਨਹੀਂ ਸੀ। ਇਕ ਮਿੰਟ ਦੇ ਵਿਚ ਇਕ ਬਹੁਤ ਵੱਡੇ ਮਹਾਂ-ਨਗਰ ਨੂੰ ਤਬਾਹ ਕੀਤਾ ਜਾ ਸਕਦਾ ਹੈ। ਅਜਿਹੀ ਸ਼ਕਤੀ ਪਹਿਲਾਂ ਨਹੀਂ ਸੀ। 15 ਮਿੰਟ ਵਿਚ ਪੂਰੇ ਮੁਲਕ ਨੂੰ ਤਬਾਹ ਕੀਤਾ ਜਾ ਸਕਦਾ ਹੈ। ਅਜਿਹਾ ਪਹਿਲਾਂ ਨਹੀਂ ਹੋ ਸਕਦਾ ਸੀ।

ਸੰਸਾਰ ਕੀ ਹੈ? ਜੋਗ, ਭੋਗ। ਕੁਝ ਬਣਾਇਆ ਜਾਂਦਾ ਹੈ, ਕੁਝ ਮਿਟਾਇਆ ਜਾਂਦਾ ਹੈ। ਪ੍ਰਕਿਰਤੀ ਵਿਚ ਵੀ ਅਜਿਹਾ ਚੱਲ ਰਿਹਾ ਹੈ। ਜੋਗ ਭੋਗ ਅਸੀਂ ਸਾਰੇ ਬ੍ਰਹਿਮੰਡ ਵਿਚ ਦੇਖ ਸਕਦੇ ਹਾਂ। ਜੋਗ ਵੀ ਚੱਲ ਰਿਹਾ ਹੈ, ਭੋਗ ਵੀ ਚੱਲ ਰਿਹਾ ਹੈ। ਬਣਾਉਣਾ ਵੀ ਚੱਲ ਰਿਹਾ ਹੈ, ਮਿਟਾਉਣਾ ਵੀ ਚੱਲ ਰਿਹਾ ਹੈ। ਪ੍ਰਸ਼ਨ ਖੜਾ ਹੋ ਸਕਦਾ ਹੈ ਕਿ ਇਹ ਤਾਂ ਕੋਈ ਸਿਆਣਪ ਨਹੀਂ ਹੈ। ਜੋ ਬਣਾਵੇਂ ਉਹੀ ਮਿਟਾਵੇ, ਜੋ ਬਣੇ ਉਹ ਬਿਖਰ ਜਾਏ, ਜੋ ਜੁੜੇ ਉਹ ਟੁੱਟ ਜਾਏ, ਪਰ ਮੈਂ ਅਰਜ਼ ਕਰਾਂ, ਇਹ ਧੰਦਾ ਨਹੀਂ ਹੈ। ਪ੍ਰਮਾਤਮਾ ਕੋਈ ਧੰਦਾ ਨਹੀਂ ਕਰ ਰਿਹਾ। ਇਸ ਵਾਸਤੇ ਕਲਗੀਧਰ ਪਿਤਾ ਨੇ ਕਹਿ ਦਿੱਤਾ- *ਅਕਰਮ ਹੈਂ ॥* ਕੁਝ ਨਹੀਂ ਕਰਦਾ ਪ੍ਰਮਾਤਮਾ।

ਹੈਰਾਨੀ ਹੁੰਦੀ ਹੈ ਆਮ ਬੰਦਿਆਂ ਨੂੰ ਕੁਝ ਨਹੀਂ ਕਰਦਾ। ਇੰਨੇ ਸੂਰਜ, ਚੰਦ, ਤਾਰੇ, ਇੰਨੇ ਮਨੁੱਖ, ਇਤਨੀ ਬਨਸਪਤੀ, ਇੰਨੇ ਖੰਡ ਬ੍ਰਹਿਮੰਡ ਇਹ ਕਿਸ ਤਰ੍ਹਾਂ ਹੋ ਸਕਦਾ ਹੈ? *ਅਕਰਮ ਹੈਂ।* ਜਿਹੜਾ ਅਕਰਮ ਹੈ, ਕਰਦਾ ਹੀ ਨਹੀਂ, ਇਹ ਫਿਰ ਸਭ ਕੁਝ ਕਿਸ ਤਰ੍ਹਾਂ ਹੋ ਗਿਆ। ਇਹ ਕਰਨ ਨਾਲ ਨਹੀਂ ਹੋਇਆ, ਹੋਣੇ ਨਾਲ ਹੋ ਗਿਆ ਹੈ। ਤੁਸੀਂ ਆਖੋਗੇ ਹੋਣੇ ਨਾਲ ਹੋ ਗਿਆ, ਕਰਨੇ ਨਾਲ ਨਹੀਂ ਹੋਇਆ? ਇਕ ਬਾਦਸ਼ਾਹ ਜਿੱਥੇ ਬੈਠ ਜਾਂਦਾ ਹੈ, ਉੱਥੇ ਸਾਰੀ ਵਿਵਸਥਾ ਆਪਣੇ ਆਪ ਜੁਟਣ ਲੱਗ ਪੈਂਦੀ ਹੈ। ਕੋਈ ਪਹਿਰੇ 'ਤੇ ਖੜਾ ਹੋ ਜਾਂਦਾ ਹੈ, ਕੋਈ ਭੋਜਨ ਦੀ ਵਿਵਸਥਾ ਕਰਦਾ ਹੈ, ਕੋਈ ਹਿਫ਼ਾਜ਼ਤ ਦੀ ਵਿਵਸਥਾ ਕਰਦਾ ਹੈ, ਕੋਈ ਹੋਰ ਜ਼ਰੂਰੀ ਸਾਜ਼ੋ ਸਾਮਾਨ ਇਕੱਠਾ ਕਰਦਾ ਹੈ। ਉਸਦਾ ਹੋਣਾ ਹੀ ਕਾਫ਼ੀ ਹੁੰਦਾ ਹੈ, ਬਾਕੀ ਵਿਵਸਥਾ ਆਪਣੇ ਆਪ ਜੁੱਟਦੀ ਹੈ। ਉਸਦੇ ਹੋਣ ਨਾਲ ਹੀ ਸਾਰੀ ਹਲਚਲ ਚੱਲ ਪੈਂਦੀ ਹੈ। ਬਸ ਉਸਦਾ ਹੋਣਾ ਹੀ ਕਾਫ਼ੀ ਹੈ, ਉਹ ਕਰਦਾ ਕੁਝ ਵੀ ਨਹੀਂ।

ਜਿਸ ਦਿਨ ਪਾਠ ਕਰਨਾ ਕਰਨਾ ਨਾ ਹੋਵੇ, ਹੋਣਾ ਹੋ ਜਾਵੇ, ਪਾਠ ਹੋ ਗਿਆ ਹੈ ਤਾਂ ਸਮਝ ਲੈਣਾ ਧਰਮ ਹੈ, ਨਹੀਂ ਤਾਂ ਧੰਦਾ ਹੈ। ਕੀਰਤਨ ਹੋ ਗਿਆ, ਹੋਣਾ ਹੈ, ਇਹ ਤਾਂ ਧਰਮ ਹੈ। ਕਰਨਾ ਪੈ ਗਿਆ ਤਾਂ ਕੀਰਤਨ ਹੈ। ਧੰਦਾ ਹੈ, ਕੰਮ ਹੈ। ਸੇਵਾ ਹੋ ਗਈ ਹੈ, ਬੰਦਗੀ ਹੈ। ਕਰਨੀ ਪੈ ਰਹੀ ਹੈ, ਨੌਕਰੀ ਹੈ। ਕਰਨਾ ਥਕਾਉਂਦਾ ਹੈ, ਹੋਣਾ ਨਹੀ ਥਕਾਉਂਦਾ। ਜਿਸ ਦਿਨ ਪਾਠ ਥਕਾ ਦੇਵੇ, ਉਸ ਦਿਨ ਪਾਠ ਕਰਨਾ ਸੀ, ਪਾਠ ਹੋਣਾ ਨਹੀਂ ਹੈ। ਜਿਸ ਦਿਨ ਕੀਰਤਨ ਥਕਾ ਦੇਵੇ, ਥੱਕੇ ਹੁੰਦੇ ਹਨ। ਮੈਂ ਦੇਖਦਾ ਹਾਂ ਸਾਰੀ ਸਾਰੀ ਰਾਤ ਕੀਰਤਨ ਪਏ ਕਰਦੇ ਹਨ।

ਸਵੇਰੇ ਉਹਨਾਂ ਦੀ ਹਾਲਤ ਅਜਿਹੀ ਹੁੰਦੀ ਹੈ ਜਿਵੇਂ ਹਸਪਤਾਲ 'ਚੋਂ ਬੀਮਾਰ ਨਿਕਲਦੇ ਹਨ। ਕੋਈ ਇੱਧਰ ਡਿੱਗਿਆ ਪਿਆ ਹੁੰਦਾ ਹੈ, ਕੋਈ ਉਧਰ ਡਿੱਗਿਆ ਪਿਆ ਹੁੰਦਾ ਹੈ। ਕਰਨਾ ਪਿਆ। ਕੀਰਤਨ ਕੀਤਾ ਨਹੀਂ ਹੈ, ਕੀਰਤਨ ਹੋਇਆ ਹੈ। ਆ ਗਏ ਪ੍ਰਾਹੁਣੇ ਘਰ ਦੇ ਵਿਚ ਤੇ ਘਰਵਾਲੀ ਨੂੰ ਕਿਹਾ ਭੋਜਨ ਬਣਾ। ਜਿੰਨੇ ਚਿਰ ਤੱਕ ਤੂੰ ਭੋਜਨ ਬਣਾਏਂਗੀ, ਆਪਾਂ ਥੋੜਾ ਭਜਨ ਦਾ ਰੱਸ ਲੈ ਲਈਏ। ਭਜਨ ਦਾ ਰੱਸ ਇੰਨਾ ਗੂੜ੍ਹਾ ਹੋ ਗਿਆ ਕਿ ਭੋਜਨ ਚੇਤੇ ਹੀ ਨਹੀਂ ਰਿਹਾ। ਰਾਤ ਲੰਘ ਗਈ। ਇਕ ਕਰਨਾ ਹੈ, ਇਕ ਹੋਣਾ ਹੈ। ਹੋਣਾ ਬੰਦਗੀ ਹੈ, ਕਰਨਾ ਧੰਦਾ ਹੈ। ਜੇਕਰ ਸੰਸਾਰ ਬਣਾਉਣਾ ਵੀ ਪ੍ਰਮਾਤਮਾ ਦਾ ਬਣਾਉਣਾ ਹੁੰਦਾ, ਕਰਨਾ ਹੁੰਦਾ, ਹੁਣ ਤੱਕ ਤਾਂ ਥੱਕ ਗਿਆ ਹੁੰਦਾ।

ਈਸਾਈ ਕਹਿੰਦੇ ਹਨ ਖ਼ੁਦਾ ਨੇ ਛੇ ਦਿਨ ਦੇ ਵਿਚ ਸੰਸਾਰ ਬਣਾਇਆ ਤੇ ਸੱਤਵਾਂ ਦਿਨ ਐਤਵਾਰ ਦਾ ਸੀ, ਉਸਨੇ ਆਰਾਮ ਕੀਤਾ, ਥੱਕ ਗਿਆ ਸੀ। ਐਤਵਾਰ ਦੀ ਉਹਨਾਂ ਨੇ ਛੁੱਟੀ ਰੱਖੀ ਹੋਈ ਹੈ। ਕਿਉਂ? ਰੱਬ ਨੇ ਵੀ ਉਸ ਦਿਨ ਛੁੱਟੀ ਕੀਤੀ। ਪਰ ਮੈਂ ਨਹੀਂ ਸਮਝਦਾ ਐਤਵਾਰ ਨੂੰ ਰੱਬ ਨੇ ਛੁੱਟੀ ਕੀਤੀ ਹੈ। ਲੱਖਾਂ ਮਨੁੱਖੀ ਬੱਚੇ ਐਤਵਾਰ ਨੂੰ ਵੀ ਜਨਮ ਲੈਂਦੇ ਹਨ। ਲੱਖਾਂ ਜੀਵ ਜੰਤੂ ਐਤਵਾਰ ਨੂੰ ਵੀ ਪੈਦਾ ਹੁੰਦੇ ਹਨ। ਲੱਖਾਂ ਸੂਰਜ, ਚੰਦ, ਤਾਰੇ ਐਤਵਾਰ ਨੂੰ ਵੀ ਉਭਰਦੇ ਹਨ ਤੇ ਮਿੱਟਦੇ ਹਨ। ਦਰਿਆਵਾਂ ਦੇ ਵਹਿਣ ਐਤਵਾਰ ਨੂੰ ਵੀ ਵੱਗਦੇ ਹਨ। ਪਵਣ ਐਤਵਾਰ ਨੂੰ ਵੀ ਵੱਗਦੀ ਹੈ। ਇੰਝ ਨਹੀਂ ਲੱਗਦਾ ਕਿ ਰੱਬ ਨੇ ਆਰਾਮ ਕੀਤਾ ਹੋਵੇ ਐਤਵਾਰ ਨੂੰ। ਪਹਿਲੇ ਇਹਨਾਂ ਕੋਲੋਂ ਕੋਈ ਇਹ ਪੁੱਛੇ ਕਿ ਛੇ ਦਿਨ ਤਾਂ ਹੈ ਸਨ। ਸੂਰਜ ਤਾਂ ਹੈ ਸੀ। ਰੱਬ ਨੇ ਫਿਰ ਕੀ ਬਣਾਇਆ? ਸੂਰਜ ਦਾ ਹੋਣਾ ਹੀ ਕਾਫ਼ੀ ਹੈ। ਸੂਰਜ ਦੇ ਹੋਣ ਨਾਲ ਹੀ ਰੁੱਤਾਂ ਬਦਲਦੀਆਂ ਹਨ। ਤਿੱਥਾਂ ਬਦਲਦੀਆਂ ਹਨ। ਦਿਨ ਬਦਲਦੇ ਹਨ, ਰਾਤ ਬਦਲਦੀ ਹੈ। ਇਕ ਸੂਰਜ ਨਾ ਹੋਵੇ ਫਿਰ ਕੁਝ ਵੀ ਨਹੀਂ।

*ਸੂਰਜ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥*

(ਅੰਗ ੧੨)

ਮਹੀਨੇ ਬਦਲਦੇ ਹਨ। ਸਾਲ ਬਦਲਦੇ ਹਨ। ਇੰਨੀ ਵੱਡੀ ਅਨੇਕਤਾ ਇੱਕ ਕਰਕੇ ਹੁੰਦੀ ਹੈ। ਇਹ ਇਕ ਨਹੀਂ ਤਾਂ ਸਾਰਾ ਕੁਝ ਠੱਪ ਹੋ ਜਾਏ। ਪ੍ਰਮਾਤਮਾ ਪਰਮ ਚਾਨਣਾ, ਮਹਾਂ ਸੂਰਜ, ਸਭ ਕੁਝ ਉਸ ਤੋਂ ਹੋ ਰਿਹਾ ਹੈ। ਉਹ ਕਰ ਨਹੀਂ ਰਿਹਾ। ਜੇਕਰ ਕਰ ਰਿਹਾ ਹੁੰਦਾ ਤਾਂ ਫਿਰ ਥੱਕ ਗਿਆ ਹੁੰਦਾ। ਉਸਨੂੰ ਬਿਸਰਾਮ ਕਰਨ ਦੀ ਲੋੜ ਵੀ ਸੀ। ਜੇਕਰ ਪ੍ਰਮਾਤਮਾ ਸੌਂ ਜਾਏ ਤਾਂ ਫਿਰ ਕੁਝ ਵੀ ਹੋ ਨਹੀਂ ਸਕਦਾ। ਜੋ ਕੁਝ ਹੁੰਦਾ ਹੈ, ਉਹ ਵੀ ਜਾਗੇ ਤੋਂ ਹੁੰਦਾ ਹੈ। ਜੋ ਕੁਝ ਕਰਨਾ ਹੁੰਦਾ ਹੈ, ਉਹ ਵੀ ਜਾਗੇ ਤੋਂ ਹੁੰਦਾ ਹੈ। ਕਰਨਾ ਤੇ ਹੋਣਾ ਇਹ ਜਾਗ੍ਰਿਤ ਅਵਸਥਾ ਵਿਚ ਹੁੰਦਾ ਹੈ, ਨੀਂਦ ਵਿਚ ਨਹੀਂ ਹੁੰਦਾ। ਨੀਂਦ ਵਿਚ ਸੁਪਨੇ ਹੀ ਚੱਲਦੇ ਹਨ। ਸਤਿਗੁਰ ਜਾਗਤਾ ਹੈ। ਉਹ ਤਾਂ ਜਾਗਤ ਜੋਤ ਹੈ।

ਸਮੇਂ ਵਿਚ ਦੋ ਗੱਲਾਂ ਹਨ। ਜੇਕਰ ਕੁਝ ਮਿਲਦਾ ਹੈ ਤਾਂ ਵਿਛੜਦਾ ਵੀ ਹੈ। ਨਫ਼ਾ ਹੈ,



ਨੁਕਸਾਨ ਹੈ। ਜੋੜ ਹੈ, ਤੋੜ ਹੈ। ਕਾਲ ਤੋਂ ਬਾਅਦ ਅਕਾਲ ਹੈ, ਮਿਲਦਾ ਹੈ, ਵਿਛੜਦਾ ਨਹੀਂ ਹੈ। ਜੋੜ ਤਾਂ ਹੈ, ਤੋੜ ਨਹੀਂ ਹੈ। ਇਹ ਦੋ ਅਵਸਥਾਵਾਂ ਹਨ - ਕਾਲ ਤੇ ਅਕਾਲ, ਸਮਾਂ ਤੇ ਸਮੇਂ ਤੋਂ ਰਹਿਤ। ਪ੍ਰਮਾਤਮਾ ਨੂੰ ਆਖਿਆ ਗਿਆ ਹੈ ਕਿ ਉਹ ਸਮੇਂ ਵਿਚ ਨਹੀਂ ਹੈ। ਜੇਕਰ ਸਮੇਂ ਵਿਚ ਹੁੰਦਾ ਤਾਂ ਹੁਣ ਤੱਕ ਉਸਨੇ ਵੀ ਟੁੱਟ ਜਾਣਾ ਸੀ। ਕਿਉਂਕਿ ਸਮਾਂ ਸਾਰਿਆਂ ਨੂੰ ਤੋੜ ਕੇ ਰੱਖ ਦਿੰਦਾ ਹੈ।

*ਕਾਲ ਪਾਇ ਬ੍ਰਹਮਾ ਬਪੁ ਧਰਾ॥*
*ਕਾਲ ਪਾਇ ਸਿਵ ਜੂ ਅਵਤਰਾ॥*
*ਕਾਲ ਪਾਇ ਕਰ ਬਿਸਨੁ ਪ੍ਰਕਾਸਾ॥*
*ਸਕਲ ਕਾਲ ਕਾ ਕੀਆ ਤਮਾਸਾ॥*

(ਚੌਪਈ ਸਾਹਿਬ)

ਸਭ ਸਮੇਂ ਦਾ ਤਮਾਸ਼ਾ ਹੈ। ਜੋ ਜੋ ਵੀ ਸਮਾਂ ਕਾਲ ਵਿਚ ਹੈ, ਜੁੜਦਾ ਹੈ, ਟੁੱਟਦਾ ਹੈ। ਕਾਲ ਵਿਚ ਅਜਿਹਾ ਕੁਝ ਵੀ ਨਹੀਂ, ਜੁੜੇ ਤੇ ਟੁੱਟੇ ਨਾ, ਮਿਲੇ ਤੇ ਵਿਛੜੇ ਨਾ। ਕਾਲ ਭੋਗ ਦੀ ਦੁਨੀਆਂ ਹੈ, ਅਕਾਲ ਜੋਗ ਦੀ ਦੁਨੀਆਂ ਹੈ। ਇਕ ਜੋਗ ਮੰਡਲ ਹੈ, ਇਕ ਭੋਗ ਮੰਡਲ ਹੈ। ਹਰ ਮਨੁੱਖ ਕੋਈ ਜੋਗੀ ਹੈ, ਕੋਈ ਭੋਗੀ ਹੈ। ਫ਼ਰਕ ਸਿਰਫ਼ ਇੰਨਾ ਹੈ ਕਿ ਭੋਗੀ ਤਾਂ ਸਾਰੇ ਹੁੰਦੇ ਹਨ, ਜੋਗੀ ਕੋਈ ਕਰੋੜਾਂ ਵਿਚੋਂ ਇਕ ਅੱਧ ਹੁੰਦਾ ਹੈ। ਭੋਗੀ ਦੀ ਪਹਿਚਾਣ ਕੁਝ ਨਾ ਕੁਝ ਤੋੜੇ ਬਿਨਾਂ ਇਸਨੂੰ ਚੈਨ ਨਹੀਂ ਆਵੇਗਾ। ਜੇ ਹੋਰ ਕੁਝ ਤੋੜਨ ਨੂੰ ਨਹੀਂ ਮਿਲਿਆ ਤਾਂ ਤੋੜੋ ਕਿਸੇ ਦਾ ਦਿਲ, ਮਿੱਤਰਤਾ ਤੋੜੋ, ਦੋ ਪਰਿਵਾਰ ਸਾਂਝੇ ਜੁੜੇ ਹੋਏ ਹਨ, ਤੋੜੋ। ਤਾਕਤ ਜ਼ਿਆਦਾ ਹੈ, ਜ਼ਮੀਨ ਤੋੜੋ, ਇਕ ਮੁਲਕ ਦੇ ਚਾਰ ਚਾਰ ਮੁਲਕ ਬਣਾਉ। ਭੋਗੀਆਂ ਨੇ ਭਾਗ ਭਾਗ ਕੀਤਾ ਹੈ।

ਇਕ ਵਾਰ ਦੁੱਖੀ ਹੋ ਕੇ ਕਹਿੰਦੇ ਹਨ ਖ਼ੁਦਾ ਨੇ ਮਨੁੱਖ ਨੂੰ ਆਖਿਆ - ਮੈਂ ਜ਼ਮੀਨ ਬਣਾਈ। ਵੱਗਦੀ ਹੋਈ ਪਵਣ ਬਣਾਈ। ਸੂਰਜ, ਚੰਦ, ਤਾਰੇ ਬਣਾਏ, ਦਰਿਆ ਬਣਾਏ, ਝੀਲਾਂ ਬਣਾਈਆਂ, ਪਹਾੜ ਬਣਾਏ ਪਰ ਇਹ ਤੂੰ ਕੀ ਕੀਤਾ? ਜ਼ਮੀਨ ਦੇ ਟੁੱਕੜੇ ਕਰ ਕਰ ਕੇ ਕਿਧਰੇ ਤੁਰਕੀ ਬਣਾ ਲਿਆ, ਕਿਧਰੇ ਈਰਾਨ ਬਣਾ ਲਿਆ। ਕਹਿ ਦਿੱਤਾ ਇਹ ਟੁੱਕੜਾ ਜ਼ਮੀਨ ਦਾ ਮੇਰਾ ਹੈ, ਉਹ ਮੇਰਾ ਨਹੀਂ ਹੈ। ਇਹ ਮੁਲਕ ਮੇਰਾ ਹੈ, ਉਹ ਮੇਰਾ ਨਹੀਂ ਹੈ, ਇਹ ਬੰਦੇ ਮੇਰੇ ਹਨ, ਉਹ ਮੇਰੇ ਨਹੀਂ ਹਨ। ਇਹ ਤੂੰ ਕੀ ਕੀਤਾ। ਭੋਗੀ ਨੇ ਭਾਗ ਭਾਗ ਕੀਤਾ ਹੋਇਆ ਹੈ।

ਇਸ ਸੰਬੰਧ ਵਿਚ ਮੈਨੂੰ ਇਕ ਛੋਟੀ ਜਿਹੀ ਗਾਥਾ ਯਾਦ ਆਈ ਹੈ। ਜਿਵੇਂ ਭਾਰਤ ਵਿਚ ਪੁਰਾਣਾ ਧਰਮ ਹੈ, ਸਨਾਤਨ ਮੱਤ। ਮਿਡਲਿਸ ਦੇ ਵਿਚ ਪੁਰਾਣਾ ਧਰਮ ਹੈ, ਯਹੂਦੀ, ਜਿੰਨ੍ਹਾਂ ਦੇ ਮੁਖੀ ਹਨ ਮੂਸਾ। ਇਹ ਕੋਹੇਤੂਰ ਦੇ ਉੱਤੇ, ਕੋ ਕਹਿੰਦੇ ਨੇ ਪਹਾੜ ਤੇ ਪਹਾੜ ਦਾ ਨਾਮ

ਸੀ ਤੂਰ, ਰੋਜ਼ ਬੰਦਗੀ ਕਰਨ ਜਾਂਦਾ ਸੀ। ਇਸਦੀ ਮਹਿਮਾ ਬੜੀ ਸੀ। ਕੁਝ ਕਰਾਮਾਤਾਂ ਵੀ ਘਟਦੀਆਂ ਸਨ। ਜਿਵੇਂ ਸੂਰਜ ਦੇ ਸਨਮੁਖ ਚੱਲੀਏ, ਛਾਇਆ ਪਿੱਛੇ ਚੱਲਦੀ ਹੈ। ਇਸੇ ਤਰੀਕੇ ਨਾਲ-

*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥* (ਅੰਗ ੬੪੯)

ਇਹ ਇਕ ਸਚਾਈ ਹੈ, ਬਰਕਤਾਂ ਉਸਦੇ ਨਾਲ ਚੱਲ ਪੈਂਦੀਆਂ ਹਨ। ਕਰਾਮਾਤੀਆਂ ਕੁਝ ਘਟਨਾਵਾਂ ਘਟਣ ਲੱਗ ਪਈਆਂ ਜਿਸ ਦਾ ਮੂਸਾ ਨੂੰ ਵੀ ਕਈ ਵਾਰ ਪਤਾ ਨਹੀਂ ਹੁੰਦਾ ਸੀ, ਪਰ ਲੋਕਾਂ ਨੂੰ ਪਤਾ ਚੱਲ ਜਾਂਦਾ ਸੀ। ਮਾਨ-ਸਨਮਾਨ ਵੱਧ ਗਿਆ। ਜਦੋਂ ਲੰਘਦਾ ਸੀ ਤਾਂ ਇਕ ਇਆਲੀ ਆਜੜੀ ਜੋ ਭੇਡਾਂ ਚਾਰਦਾ ਸੀ, ਉਹ ਵੀ ਉਸਨੂੰ ਸੱਜਦਾ ਕਰਦਾ ਸੀ। ਲੋਕੀਂ ਸੰਤ ਜਾਣ ਕੇ ਪੂਜਦੇ ਸਨ। ਪੈਗੰਬਰ ਜਾਣ ਕੇ ਨਮਸਕਾਰ ਕਰਦੇ ਸਨ। ਉਹ ਵੀ ਕਰਦਾ ਸੀ, ਪਰ ਬਹੁਤਾ ਵਿਚਾਰੇ ਨੂੰ ਕੁਝ ਪਤਾ ਨਹੀਂ ਸੀ। ਮਾਂ-ਬਾਪ ਵੀ ਆਜੜੀ ਸਨ, ਜੰਮਿਆ ਵੀ ਜੰਗਲ ਵਿਚ ਸੀ। ਭੇਡਾਂ ਚਾਰਦਿਆਂ ਜ਼ਿੰਦਗੀ ਲੰਘੀ। ਮਾਂ-ਬਾਪ ਗੁਜ਼ਰ ਗਏ। ਰਹਿੰਦਾ ਵੀ ਜੰਗਲ ਦੇ ਵਿਚ ਸੀ।

ਅੱਜ ਖ਼ਿਆਲ ਆਇਆ ਸ਼ਹਿਰ ਹੋ ਆਈਏ। ਸ਼ਹਿਰ ਦੀ ਜ਼ਿੰਦਗੀ ਕਿਵੇਂ ਦੀ ਹੈ? ਸ਼ਹਿਰ ਦੇ ਲੋਕ ਕਿਹੋ ਜਿਹੇ ਹਨ? ਦੇਖ ਆਈਏ। ਚੱਲ ਪਿਆ ਵਿਚਾਰਾ। ਖ਼ਿਆਲ ਆਇਆ ਭੇਡਾਂ ਦਾ। ਇਹਨਾਂ ਨੂੰ ਇਕੱਲਾ ਕਿਵੇਂ ਛੱਡ ਆਵਾਂ, ਨਾਲ ਲੈ ਗਿਆ। ਸ਼ਹਿਰ ਦੇ ਵਿਚ ਜਦੋਂ ਦਾਖ਼ਿਲ ਹੋਣ ਲੱਗਾ, ਨੁੱਕਰ 'ਤੇ ਹੀ ਇਕ ਇਬਾਦਤਗਾਹ ਸੀ। ਇਕ ਕਥਾਵਾਚਕ ਆਵਾਜ਼ ਦੇ ਰਿਹਾ ਸੀ, ਕਥਾ ਕਰ ਰਿਹਾ ਸੀ। ਸ੍ਰੋਤੇ ਬਹੁਤ ਸਾਰੇ ਬੈਠ, ਮਗਨ ਹੋ ਕੇ ਸੁਣ ਰਹੇ ਸਨ। ਉਹ ਕਹਿ ਰਿਹਾ ਸੀ ਖ਼ੁਦਾ ਲਾਸ਼ਰੀਕ ਹੈ, ਕੋਈ ਸ਼ਰੀਕ ਨਹੀਂ ਉਸਦਾ। ਕੋਈ ਸਨਬੰਧੀ ਨਹੀਂ ਉਸਦਾ।

ਜਿਵੇਂ ਸੁਣਿਆ, ਹੱਥ ਜੁੜ ਗਏ ਇਆਲੀ ਦੇ। ਕਹਿੰਦਾ ਹੈ ਐ ਖ਼ੁਦਾ! ਗੱਲ ਸੁਣ, ਮੇਰਾ ਵੀ ਕੋਈ ਸਨਬੰਧੀ ਨਹੀਂ। ਆਪਾਂ ਵੀ ਲਾਸ਼ਰੀਕ। ਫਿਰ ਕਿਹਾ ਖ਼ੁਦਾ ਦਾ ਕੋਈ ਥਾਂ ਟਿਕਾਣਾ ਨਹੀਂ, ਲਾਮਕਾਨ ਹੈ। ਇਆਲੀ ਦੇ ਹੱਥ ਜੁੜ ਗਏ, ਕਹਿੰਦਾ ਹੈ ਖ਼ੁਦਾ! ਸੱਚ ਜਾਣ, ਆਪਣਾ ਵੀ ਕੋਈ ਥਾਂ ਟਿਕਾਣਾ ਨਹੀਂ। ਕਦੀ ਕਿਸੇ ਰੁੱਖ ਦੇ ਥੱਲੇ, ਕਦੀ ਕਿਸੇ ਰੁੱਖ ਦੇ ਥੱਲੇ। ਕਦੀ ਕਿਤੇ ਰਾਤ ਕੱਟ ਲੈਂਦਾ ਹਾਂ, ਕਦੀ ਕਿਤੇ ਰਾਤ ਕੱਟ ਲੈਂਦਾ ਹਾਂ। ਫਿਰ ਵਾਇਜ਼ ਕਹਿਣ ਲੱਗਾ ਤੂੰ ਜਨਮ ਤੋਂ ਹੀ ਇਕੱਲਾ ਹੈਂ। ਤੂੰ ਆਦਿ ਤੋਂ ਹੀ ਇਕੱਲਾ ਹੈਂ। ਇਹ ਇਆਲੀ ਵੀ ਕਹਿੰਦਾ ਹੈ, ਹੇ ਖ਼ੁਦਾ! ਜਦੋਂ ਦੀ ਹੋਸ਼ ਮੈਂ ਸੰਭਾਲੀ ਹੈ, ਇਕੱਲਾ ਹੀ ਹਾਂ।

ਕਹਿੰਦੇ ਹਨ ਇੰਨੀ ਗੱਲ ਸੁਣ ਕੇ ਇੰਨਾ ਮਗਨ ਹੋ ਗਿਆ, ਸ਼ਹਿਰ ਜਾਣ ਦਾ ਖ਼ਿਆਲ ਨਹੀਂ ਆਇਆ, ਭੇਡਾਂ ਨੂੰ ਵਾਪਿਸ ਕਰਕੇ ਫਿਰ ਜੰਗਲ ਵਿਚ ਆ ਗਿਆ। ਭੇਡਾਂ ਦਾ ਦੁੱਧ



ਕੱਢਿਆ, ਬਾਜਰੇ ਦੀਆਂ ਦੋ ਰੋਟੀਆਂ ਬਣਾਈਆਂ ਤੇ ਬੈਠ ਗਿਆ, ਕਹਿੰਦਾ ਹੈ, ਖ਼ੁਦਾ! ਇਕ ਗੱਲ ਸੁਣ, ਉਹ ਜਿਹੜਾ ਵਾਇਜ਼ ਹੈ, ਉਸਨੇ ਤਾਂ ਇਸ ਤਰ੍ਹਾਂ ਆਖਿਆ ਨਹੀਂ। ਮੇਰੇ ਕੋਲ ਤਾਂ ਭੇਡਾਂ ਹਨ, ਪਤਾ ਨਹੀਂ ਤੇਰੇ ਕੋਲ ਹਨ ਕਿ ਨਹੀਂ। ਦੇਖ ਮੈਂ ਭੇਡਾਂ ਦਾ ਦੁੱਧ ਗਰਮ ਕੀਤਾ ਹੈ ਤੇ ਬਾਜਰੇ ਦੀਆਂ ਦੋ ਰੋਟੀਆਂ ਬਣਾਈਆਂ ਹਨ। ਪਤਾ ਨਹੀਂ ਤੈਨੂੰ ਰੋਟੀ ਬਣਾਉਣ ਦੀ ਜਾਚ ਆਉਂਦੀ ਹੈ ਕਿ ਨਹੀਂ। ਮੈਨੂੰ ਆਉਂਦੀ ਹੈ। ਖ਼ੁਦਾ! ਮੈਨੂੰ ਤੇਰੇ ਗੁਣਾਂ ਦਾ ਤਾਂ ਪਤਾ ਨਹੀਂ, ਇੰਨਾ ਪਤਾ ਹੈ ਕਿ ਤੂੰ ਇਕੱਲਾ ਹੈਂ, ਲਾਸ਼ਰੀਕ ਹੈਂ ਤੇ ਥਾਂ ਟਿਕਾਣਾ ਤੇਰਾ ਕੋਈ ਨਹੀਂ। ਇਸ ਕਰਕੇ ਤੇਰੇ ਨਾਲ ਸਾਂਝ ਜੁੜ ਗਈ ਹੈ। ਪਰ ਤੇਰੇ ਵਿਚ ਬਾਕੀ ਖ਼ੂਬੀਆਂ ਕੀ ਹਨ? ਇਹ ਮੈਨੂੰ ਨਹੀਂ ਪਤਾ। ਤੂੰ ਮੇਰੀਆਂ ਖ਼ੂਬੀਆਂ ਸੁਣ ਲੈ। ਤੇਰਾ ਝੱਗਾ ਪਾਟ ਜਾਏਗਾ, ਮੈਨੂੰ ਸੀਣ ਦੀ ਜਾਚ ਵੀ ਆਉਂਦੀ ਹੈ, ਮੇਰੇ ਕੋਲ ਸੂਈ ਧਾਗਾ ਵੀ ਹੈ। ਹੇ ਖ਼ੁਦਾ! ਜੇ ਤੈਨੂੰ ਕਿਤੇ ਤਾਪ ਚੜ੍ਹ ਜਾਏ ਤਾਂ ਮੈਨੂੰ ਜੜ੍ਹੀ ਬੂਟੀਆਂ ਦਾ ਵੀ ਗਿਆਨ ਹੈ। ਜੰਗਲ ਵਿਚ ਰਹਿੰਦਾ ਹਾਂ। ਤੈਨੂੰ ਘੋਟ ਕੇ ਪਿਲਾ ਦੇਵਾਂਗਾ, ਤੇਰਾ ਤਾਪ ਲਾਹ ਦੇਵਾਂਗਾ। ਹੇ ਖ਼ੁਦਾ! ਜੇ ਕਿਧਰੇ ਬਹੁਤ ਦਿਨ ਹੋ ਜਾਣ ਤੈਨੂੰ ਇਸ਼ਨਾਨ ਕਰਦੇ ਤੇ ਤੈਨੂੰ ਕਿਧਰੇ ਜੂੰਆਂ ਪੈ ਗਈਆਂ ਹੋਣ ਤਾਂ ਮੈਂ ਉਹ ਵੀ ਕੱਢ ਦੇਵਾਂਗਾ। ਮੈਨੂੰ ਉਹ ਵੀ ਜਾਚ ਆਉਂਦੀ ਹੈ।

ਇਹ ਗਾਥਾ ਮੌਲਾਨਾ ਰੂਮੀ ਨੇ ਲਿਖੀ ਹੈ। ਤੇ ਫਿਰ ਕਹੀ ਜਾਂਦਾ ਹੈ, ਹੇ ਖ਼ੁਦਾ! ਮੇਰੇ ਕੋਲ ਇੰਨੀਆਂ ਸਾਰੀਆਂ ਭੇਡਾਂ ਹਨ। ਦੁੱਧ ਪੀਆ ਕਰ, ਮੈਂ ਤੇਰੀ ਸੇਵਾ ਕਰਾਂਗਾ। ਕਿੱਥੇ ਹੈਂ ਤੂੰ? ਤੇਰੀ ਚਾਕਰੀ ਕਰਨ ਦਾ ਸ਼ੌਕ ਪੈਦਾ ਹੋ ਗਿਆ ਹੈ। ਮੈਂ ਹੁਣ ਤੇਰੀ ਨੌਕਰੀ ਕਰਨਾ ਚਾਹੁੰਦਾ ਹਾਂ। ਮੈਂ ਹੁਣ ਤੇਰੀ ਸੇਵਾ ਕਰਨਾ ਚਾਹੁੰਦਾ ਹਾਂ। ਮੈਨੂੰ ਤੂੰ ਆਪਣਾ ਚਾਕਰ ਬਣਾ ਲੈ। ਮੈਂ ਰੋਜ਼ ਭੇਡਾਂ ਦਾ ਦੁੱਧ ਗਰਮ ਕਰਕੇ ਤੈਨੂੰ ਪਿਲਾਵਾਂਗਾ। ਰੋਜ਼ ਬਾਜਰੇ ਦੀਆਂ ਰੋਟੀਆਂ ਪਕਾ ਕੇ ਤੈਨੂੰ ਖਿਲਾਵਾਂਗਾ। ਹੇ ਖ਼ੁਦਾ! ਤੇਰੀ ਜੁੱਤੀ ਕਿਧਰੇ ਪਾਟ ਜਾਵੇ ਤਾਂ ਉਹ ਵੀ ਮੈਨੂੰ ਗੰਢਣ ਦੀ ਜਾਚ ਆਉਂਦੀ ਹੈ। ਗਰਮੀ ਹੋਵੇਗੀ ਤਾਂ ਮੇਰੇ ਕੋਲ ਖਜੂਰ ਦੇ ਪੱਤਿਆਂ ਦਾ ਪੱਖਾ ਵੀ ਹੈ, ਤੇਰੇ ਉੱਪਰ ਝੱਲਾਂਗਾ। ਤੈਨੂੰ ਗਰਮੀ ਨਹੀਂ ਲੱਗਣ ਦੇਵਾਂਗਾ। ਜੇ ਕਿਧਰੇ ਠੰਢ ਹੋਈ ਤਾਂ ਮੇਰੇ ਕੋਲ ਭੇਡ ਦੀਆਂ ਖਾਲਾਂ ਦੀ ਕਮਲੀ ਵੀ ਹੈ, ਤੈਨੂੰ ਪੁਆ ਦੇਵਾਂਗਾ। ਕਿੱਥੇ ਹੈਂ ਤੂੰ? ਹੁਣ ਤਾਂ ਇੱਕੋ ਸ਼ੌਕ ਪੈਦਾ ਹੋ ਗਿਆ ਹੈ ਕਿ ਤੇਰੀ ਚਾਕਰੀ ਕਰਾਂ।

ਕਹਿੰਦੇ ਹਨ ਜਦੋਂ ਉੱਚੀ ਉੱਚੀ ਰੋ ਕੇ ਇਸ ਤਰ੍ਹਾਂ ਦੇ ਬੋਲ ਬੋਲ ਰਿਹਾ ਸੀ ਤਾਂ ਵਕਤ ਦਾ ਇਕ ਪੈਗੰਬਰੀ ਪੁਰਸ਼ ਮੂਸਾ ਕੋਲੋਂ ਦੀ ਲੰਘਿਆ। ਇਸਨੇ ਖਿੱਚ ਕੇ ਦੋ ਥੱਪੜ ਮਾਰ ਦਿੱਤੇ। ਆਖਿਆ, ਖ਼ੁਦਾ ਨੂੰ ਤਾਪ ਚੜ੍ਹਦਾ ਹੈ ਤੇ ਤੂੰ ਦਵਾਈਆਂ ਘੋਟ ਕੇ ਪਿਲਾਏਂਗਾ ਤੇ ਉਸਦਾ ਤਾਪ ਲਾਹੇਂਗਾ। ਖ਼ੁਦਾ ਦੀ ਜੁੱਤੀ ਪਾਟ ਜਾਏਗੀ ਤੇ ਤੂੰ ਸੀਏਂਗਾ। ਤੂੰ ਕੀ ਸਮਝਿਆ ਹੈ ਖ਼ੁਦਾ ਨੂੰ? ਬੜੀ ਤਾੜਨਾ ਕੀਤੀ। ਇਸ ਤਰ੍ਹਾਂ ਦਾ ਨਹੀਂ ਹੈ ਖ਼ੁਦਾ, ਜਿਵੇਂ ਤੂੰ ਸਮਝਿਆ ਹੈ। ਚੱਲ ਪਿਆ ਮੂਸਾ ਕੋਹ ਤੂਰ 'ਤੇ। ਰੋਂਦਾ ਰਹਿ ਗਿਆ ਇਹ ਇਆਲੀ। ਹੱਥ ਜੋੜ ਕੇ ਕਹਿੰਦਾ ਹੈ ਹੇ ਖ਼ੁਦਾ! ਉਹ ਵਾਇਜ਼ ਤਾਂ ਕਹਿੰਦਾ ਸੀ ਤੂੰ ਮੇਰੇ ਵਰਗਾ ਹੈਂ, ਪਰ ਇਹ ਪੈਗੰਬਰ ਤਾਂ ਕਹਿੰਦਾ ਹੈ ਤੂੰ

ਮੇਰੇ ਵਰਗਾ ਨਹੀਂ ਹੈਂ। ਪਤਾ ਹੈ ਦੋਸਤੀ ਕਿਸ ਤਰ੍ਹਾਂ ਹੁੰਦੀ ਹੈ। ਦੂਸਰੇ ਨੂੰ ਆਪਣੇ ਵਰਗਾ ਬਣਾਉ ਜਾਂ ਖ਼ੁਦ ਦੂਸਰੇ ਵਰਗੇ ਬਣੋ। ਸੰਬੰਧ ਤਾਂ ਜੁੜਦੇ ਹਨ, ਉਂਝ ਨਹੀਂ ਜੁੜਦੇ। ਇਸ ਵਾਸਤੇ ਕਹਿੰਦੇ ਹਨ ਸਜਾਤੀ ਮੇਲ ਹੁੰਦਾ ਹੈ, ਵਿਜਾਤੀ ਮੇਲ ਹੀ ਨਹੀਂ ਹੁੰਦਾ। ਦੋ ਸੰਤੋਖੀਆਂ ਦਾ ਮੇਲ ਤਾਂ ਹੋ ਸਕਦਾ ਹੈ। ਲੋਭੀ ਤੇ ਸੰਤੋਖੀ ਦਾ ਮੇਲ ਨਹੀਂ ਹੋ ਸਕਦਾ।

ਦੋ ਸ਼ਾਂਤਮਈ ਬੰਦਿਆਂ ਦਾ ਮੇਲ ਤਾਂ ਹੋ ਸਕਦਾ ਹੈ, ਕਰੋਧੀ ਤੇ ਸ਼ਾਂਤਮਈ ਦਾ ਮੇਲ ਨਹੀਂ ਹੋ ਸਕਦਾ। ਨੇੜਤਾ ਨਹੀਂ ਹੁੰਦੀ, ਭਾਵੇਂ ਨੇੜੇ ਰਹਿਣ। ਸੋਨੇ ਨਾਲ ਸੋਨਾ ਜੋੜਿਆ ਜਾ ਸਕਦਾ ਹੈ। ਸੋਨਾ ਪਿੱਤਲ ਨਾਲ ਜੋੜਿਆਂ ਪਿੱਤਲ ਪਿੱਤਲ ਨਹੀਂ ਰਹੇਗਾ। ਸੋਨਾ ਸੋਨਾ ਨਹੀਂ ਰਹੇਗਾ। ਹਮਜਿਨਸ ਦਾ ਮੇਲ ਹੁੰਦਾ ਹੈ। ਸੁਗੰਧ ਵਿਚ ਹੋਰ ਸੁਗੰਧ ਕੀਤੀ ਜਾ ਸਕਦੀ ਹੈ। ਸੁਗੰਧ ਤੇ ਦੁਰਗੰਧ ਦਾ ਮੇਲ ਨਹੀਂ ਹੁੰਦਾ। ਪ੍ਰਕਾਸ਼ ਵਿਚ ਹੋਰ ਪ੍ਰਕਾਸ਼ ਕੀਤਾ ਜਾ ਸਕਦਾ ਹੈ। ਪ੍ਰਕਾਸ਼ ਤੇ ਹਨੇਰੇ ਦਾ ਮੇਲ ਨਹੀਂ ਹੁੰਦਾ। ਧਰਮ ਦੀ ਸਾਧਨਾ ਇਹ ਹੈ, ਹੇ ਮਨੁੱਖ! ਆਪਣੇ ਆਪ ਨੂੰ ਪ੍ਰਭੂ ਵਰਗਾ ਬਣਾ ਤਾਂਕਿ ਪ੍ਰਭੂ ਨਾਲ ਸਾਂਝ ਜੁੜ ਜਾਏ।

*ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥*

(ਅੰਗ ੧੩੭੨)

ਇਸ ਇਆਲੀ ਨੂੰ ਸਮਝ ਨਹੀਂ ਸੀ। ਪਤਾ ਨਹੀਂ ਸੀ। ਲਾਡ ਵਿਚ ਕਹੀ ਜਾਂਦਾ ਸੀ। ਪਿਆਰ ਅੰਦਰੋਂ ਪੈਦਾ ਹੋ ਗਿਆ। ਭਗਤੀ ਰੱਸ ਵੀ ਅੰਦਰੋਂ ਪੈਦਾ ਹੋ ਗਿਆ ਤਾਂ ਹੀ ਕਹਿ ਰਿਹਾ ਹੈ, ਮੈਂ ਤੇਰੀ ਚਾਕਰੀ ਕਰਨ ਨੂੰ ਰਾਜ਼ੀ ਹਾਂ। ਖਿੱਚ ਕੇ ਜਦੋਂ ਮੂੰਹ 'ਤੇ ਥੱਪੜ ਪਏ ਅਤੇ ਮਾਰੇ ਵੀ ਵਕਤ ਦੇ ਪੈਗੰਬਰੀ ਪੁਰਸ਼ ਨੇ ਤਾਂ ਰੋ ਪਿਆ, ਕਹਿੰਦਾ ਹੈ, ਖ਼ੁਦਾ! ਸਾਰੇ ਜਹਾਨ ਵਿਚ ਮੇਰੇ ਵਰਗਾ ਕੋਈ ਨਹੀਂ ਸੀ, ਤੂੰ ਮੇਰੇ ਵਰਗਾ ਸੀ। ਇਉਂ ਮੇਰਾ ਕੁਝ ਜਿਊਣ ਦਾ ਹੌਂਸਲਾ ਬਣ ਗਿਆ ਸੀ। ਇਹ ਪੈਗ਼ੰਬਰ ਕਹਿੰਦਾ ਹੈ ਤੂੰ ਮੇਰੇ ਵਰਗਾ ਨਹੀਂ ਹੈਂ। ਰੋਂਦਿਆਂ ਸ਼ਾਮ ਹੋ ਗਈ, ਰੋਂਦਿਆਂ ਰਾਤ ਹੋ ਗਈ।

ਉਧਰ ਕੋਹਤੂਰ 'ਤੇ ਪਹੁੰਚਿਆ ਹੈ ਮੂਸਾ। ਹਮੇਸ਼ਾ ਇੱਕੋ ਵਾਰੀ ਪ੍ਰਭੂ ਦਾ ਨਾਮ ਲੈਂਦਾ ਸੀ ਤੇ ਜੁੜ ਜਾਂਦਾ ਸੀ, ਅੱਜ ਨਹੀਂ। ਅੱਧੀ ਰਾਤ ਹੋ ਗਈ, ਪੋਹ ਵੀ ਫੁੱਟਣ ਲੱਗ ਪਈ ਤਾਂ ਵੀ ਮਨ ਟੁੱਟਿਆ ਟੁੱਟਿਆ ਰਿਹਾ। ਹੱਥ ਜੋੜ ਕੇ ਕਹਿੰਦਾ ਹੈ, ਖ਼ੁਦਾ! ਅੱਜ ਕੀ ਭੁੱਲ ਹੋਈ ਹੈ ਮੇਰੇ ਕੋਲੋਂ। ਰੋਜ਼ ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਸੀ, ਅੱਜ ਨਹੀਂ। ਰੋਜ਼ ਤੇਰੀਆਂ ਰਹਿਮਤਾਂ ਮਿਲਦੀਆਂ ਸਨ, ਅੱਜ ਨਹੀਂ। ਰੋਜ਼ ਤੂੰ ਮੈਨੂੰ ਗਲਵਕੜੀ ਵਿਚ ਲੈ ਲੈਂਦਾ ਸੀ, ਅੱਜ ਨਹੀਂ। ਮੇਰੇ ਕੋਲੋਂ ਭੁੱਲ ਕੀ ਹੋਈ ਹੈ? ਅੱਜ ਮੇਰਾ ਮਨ ਤੇਰੇ ਨਾਲ ਕਿਉਂ ਨਹੀਂ ਜੁੜ ਰਿਹਾ? ਅਲਹਾਮ ਹੋਇਆ, ਅੱਜ ਇਸ ਵਾਸਤੇ ਤੂੰ ਨਹੀਂ ਜੁੜ ਰਿਹਾ, ਅੱਜ ਤੂੰ ਕਿਸੇ ਨੂੰ ਤੋੜ ਕੇ ਆਇਆ ਹੈਂ। ਤੈਨੂੰ ਮੈਂ ਭੇਜਿਆ ਸੀ ਦੁਨੀਆਂ ਵਿਚ ਜੋੜਨ ਲਈ, ਤੋੜਨ ਲਈ ਨਹੀਂ। ਤੂੰ ਤਾਂ ਜੁੜੇ ਨੂੰ ਤੋੜ ਕੇ ਆ ਗਿਆ ਹੈਂ। ਕੋਈ ਭਾਵੇਂ ਗ਼ਲਤ ਰਸਤੇ ਤੋਂ ਆਇਆ ਹੈ, ਪਰ ਪਹੁੰਚਿਆ ਤਾਂ ਸੀ ਮੇਰੇ ਤੱਕ। ਜੁੜਿਆ ਤਾਂ ਮੇਰੇ ਨਾਲ ਸੀ। ਭਾਵੇਂ ਮੇਰੇ ਗੁਣਾਂ ਦਾ ਉਸਨੂੰ ਨਹੀਂ ਪਤਾ ਸੀ, ਫਿਰ ਵੀ ਮੇਰੇ



ਨਾਲ ਜੁੜਿਆ ਸੀ। ਤੈਨੂੰ ਮੇਰੇ ਗੁਣਾਂ ਦਾ ਵੀ ਪਤਾ ਹੈ ਕਿ ਮੈਨੂੰ ਕਠੋਰਤਾ ਨਹੀਂ ਚੰਗੀ ਲੱਗਦੀ, ਫਿਰ ਵੀ ਤੂੰ ਉਸਨੂੰ ਦੋ ਥੱਪੜ ਮਾਰੇ, ਕਠੋਰਤਾ ਪੇਸ਼ ਕੀਤੀ। ਇਹ ਮੇਰੇ ਗੁਣਾਂ ਦੇ ਅਨੁਕੂਲ ਨਹੀਂ ਹੈ। ਇਸ ਵਾਸਤੇ ਤੂੰ ਅੱਜ ਟੁੱਟਿਆਂ ਹੀ ਰਹੇਂਗਾ। ਤੈਨੂੰ ਜੁੜਨਾ ਹੁਣ ਉਦੋਂ ਨਸੀਬ ਹੋਵੇਗਾ, ਉਸ ਟੁੱਟੇ ਨੂੰ ਜੋੜ। ਤੂੰ ਇਸ ਦੁਨੀਆਂ ਵਿਚ ਜੋੜਨ ਲਈ ਆਇਆ ਹੈਂ, ਤੋੜਨ ਲਈ ਨਹੀਂ। ਜਾ ਉਸ ਟੁੱਟੇ ਹੋਏ ਨੂੰ ਜੋੜ।

ਇਤਿਹਾਸ ਕਹਿੰਦਾ ਹੈ ਇਆਲੀ ਕੋਲ ਆ ਕੇ ਮੂਸਾ ਨੇ ਮੁਆਫ਼ੀ ਮੰਗੀ, ਆਖਿਆ ਮਿੱਤਰਾ, ਗੱਲ ਸੁਣ। ਖ਼ੁਦਾ ਤੇਰੇ ਵਰਗਾ ਹੈ, ਮੇਰੇ ਵਰਗਾ ਨਹੀਂ ਹੈ। ਤੂੰ ਬਖ਼ਸ਼ ਦੇ ਮੈਨੂੰ, ਤੂੰ ਮੇਰੇ 'ਤੇ ਰਹਿਮਤ ਕਰ। ਮੈਂ ਤੈਨੂੰ ਕੀ ਤੋੜਿਆ, ਮੈਂ ਆਪ ਹੀ ਟੁੱਟ ਕੇ ਰਹਿ ਗਿਆ ਹਾਂ। ਭੋਗੀ ਜਿਸ ਵਕਤ ਵੀ ਭੋਗ ਦੇ ਨਜ਼ਰੀਏ ਵਿਚ ਹੁੰਦਾ ਹੈ, ਈਸ਼ਵਰ ਤੋਂ ਦੂਰ ਹੁੰਦਾ ਹੈ। ਜਦੋਂ ਵੀ ਮਨੁੱਖ ਕੁਝ ਤੋੜੇ, ਉਦੋਂ ਰੱਬ ਤੋਂ ਦੂਰ ਹੁੰਦਾ ਹੈ। ਜਦੋਂ ਵੀ ਮਨੁੱਖ ਕੁਝ ਜੋੜੇ, ਉਦੋਂ ਰੱਬ ਦੇ ਨੇੜੇ ਹੁੰਦਾ ਹੈ। ਇਕ ਚਿੱਤਰਕਾਰ ਜਦੋਂ ਕੋਈ ਚਿੱਤਰ ਬਣਾ ਰਿਹਾ ਹੁੰਦਾ ਹੈ, ਯਕੀਨ ਜਾਣੋ ਰੱਬ ਦੇ ਨੇੜੇ ਹੁੰਦਾ ਹੈ। ਇਕ ਸੰਗੀਤਕਾਰ ਜਦੋਂ ਸੁਰਾਂ ਨੂੰ ਜੋੜ ਕੇ ਕੁਝ ਸੰਗੀਤ ਦੀ ਧੁਨ ਨੂੰ ਜਨਮ ਦੇ ਰਿਹਾ ਹੁੰਦਾ ਹੈ, ਰੱਬ ਦੇ ਨੇੜੇ ਹੁੰਦਾ ਹੈ। ਜੇਕਰ ਮਨ ਲਾ ਕੇ ਕੋਈ ਇੱਟਾਂ ਨੂੰ ਜੋੜ ਕੇ ਮਕਾਨ ਵੀ ਬਣਾ ਰਿਹਾ ਹੋਵੇ, ਯਕੀਨ ਜਾਣੋ, ਰੱਬ ਦੇ ਨੇੜੇ ਹੁੰਦਾ ਹੈ।

ਕਬੀਰ ਦੇ ਚੇਲਿਆਂ ਨੇ ਕਬੀਰ ਨੂੰ ਕਿਹਾ ਸੀ ਇਹ ਕੱਪੜਾ ਬੁਨਣਾ ਹੁਣ ਛੱਡ ਦਿਉ, ਨਹੀਂ ਚੰਗਾ ਲੱਗਦਾ। ਬੜੇ ਬੜੇ ਸੁਲਤਾਨ ਤੁਹਾਡੀ ਪੂਜਾ ਕਰਦੇ ਹਨ, ਬੜੇ ਬੜੇ ਧਨਾਢ ਤੁਹਾਨੂੰ ਸੱਜਦਾ ਕਰਦੇ ਹਨ ਤੇ ਹੁਣ ਸਾਰਾ ਦਿਨ ਖੱਡੀ 'ਤੇ ਬੈਠਣਾ ਤੇ ਥਾਨ ਬਣਾ ਕੇ ਮੋਢੇ 'ਤੇ ਚੁੱਕ ਕੇ ਲੈ ਜਾਣਾ, ਬਾਜ਼ਾਰ ਵਿਚ ਫਿਰ ਵੇਚਣਾ, ਇਹ ਚੰਗਾ ਨਹੀਂ ਲੱਗਦਾ। ਹੁਣ ਤੁਸੀਂ ਨਾ ਕਰਿਆ ਕਰੋ।

ਕਬੀਰ ਕਹਿੰਦੇ ਹਨ, ਜਦੋਂ ਕੱਪੜੇ ਬਣਾਉਣਾ ਮੇਰਾ ਧੰਦਾ ਸੀ, ਤੁਸੀਂ ਮੈਨੂੰ ਕਦੀ ਨਹੀਂ ਰੋਕਿਆ ਕਿ ਨਾ ਕਰੋ। ਜਦੋਂ ਕੱਪੜੇ ਬਣਾਉਣਾ ਮੇਰਾ ਧਰਮ ਬਣ ਗਿਆ, ਹੁਣ ਤਾਂ ਮੈਂ ਪ੍ਰਭੂ ਨੂੰ ਪਹਿਨਾਉਂਦਾ ਹਾਂ। ਹੁਣ ਤਾਂ ਸੇਵਾ ਹੈ। ਅੱਜ ਤੁਸੀਂ ਮੈਨੂੰ ਰੋਕਦੇ ਹੋ। ਕਿਸੇ ਦੀ ਕਿਰਤ ਵੀ ਸੇਵਾ ਹੁੰਦੀ ਹੈ, ਕਿਸੇ ਦੀ ਸੇਵਾ ਵੀ ਕਿਰਤ ਹੁੰਦੀ ਹੈ। ਕਰਮ ਧਰਮ, ਇਹ ਦੋ ਅਵਸਥਾਵਾਂ ਨਹੀਂ ਹਨ। ਕਰਮ ਕੋਈ ਅਲੱਗ ਤੇ ਧਰਮ ਕੋਈ ਅਲੱਗ, ਇਸ ਤਰ੍ਹਾਂ ਨਾ ਸਮਝਣਾ। ਕਰਮ ਹੀ ਧਰਮ ਹੈ। ਪਾਠ ਮਨੁੱਖ ਕਰ ਰਿਹਾ ਹੈ ਤੇ ਕਰਦਿਆਂ ਰੱਸ ਬਣ ਗਿਆ ਤਾਂ ਪਾਠ ਕਰਨਾ ਧਰਮ ਹੈ। ਇਹ ਕਰਨਾ ਹੀ ਧਰਮ ਹੈ। ਕਰਮ ਹੀ ਧਰਮ ਹੈ। ਨਾਮਦੇਵ ਵੀ ਕਹਿੰਦੇ ਹਨ-

*ਰਾਂਗਨ ਰਾਂਗਉ ਸੀਵਨਿ ਸੀਵਉ॥*
*ਰਾਮ ਨਾਮ ਬਿਨੁ ਘਰੀਅ ਨ ਜੀਵਉ॥*

(ਅੰਗ ੪੮੫)

ਹੁਣ ਤਾਂ ਮੈਂ ਕੱਪੜੇ ਰੰਗਦਾ ਹੋਇਆ ਆਪਣੇ ਆਪ ਨੂੰ ਰੰਗੀ ਜਾ ਰਿਹਾ ਹਾਂ, ਸੇਵਾ ਕਰ ਰਿਹਾ ਹਾਂ। ਪ੍ਰਭੂ ਦੀ ਸੇਵਾ ਵਿਚ ਲੀਨ ਹਾਂ। ਇਸ ਢੰਗ ਨਾਲ ਮਨੁੱਖ ਜੀਵਨ ਬਤੀਤ ਕਰੇ ਕਿ ਦੁਕਾਨ 'ਤੇ ਬੈਠਾ ਹੋਇਆ ਵੀ ਮਹਿਸੂਸ ਕਰੇ ਜਿਵੇਂ ਮੈਂ ਗੁਰਦੁਆਰੇ ਬੈਠਾ ਹਾਂ। ਇੰਝ ਨਾ ਜੀਵੇ ਕਿ ਬੈਠਾ ਗੁਰਦੁਆਰੇ ਹੋਵੇ ਤੇ ਇੰਝ ਲੱਗੇ ਜਿਵੇਂ ਦੁਕਾਨ 'ਤੇ ਹੀ ਬੈਠਾ ਹੈ। ਜੀਵੇ ਇਸ ਤਰ੍ਹਾਂ ਕਿ ਬੈਠਾ ਪਰਿਵਾਰ ਵਿਚ ਹੋਵੇ ਤੇ ਇੰਝ ਲੱਗੇ ਜਿਵੇਂ ਸਤਿਸੰਗ ਵਿਚ ਬੈਠਾ ਹੈ। ਪਰਿਵਾਰ ਸਤਿਸੰਗ ਬਣ ਸਕਦਾ ਹੈ। ਕਿਸ ਤਰ੍ਹਾਂ?

*ਮਾਤ ਪਿਤਾ ਸੁਤ ਬੰਧਪ ਭਾਈ॥*
*ਨਾਨਕ ਹੋਆ ਪਾਰਬ੍ਰਹਮੁ ਸਹਾਈ॥*

(ਅੰਗ ੮੦੫)

ਹੇ ਪਾਰਬ੍ਰਹਮ! ਜਦੋਂ ਮੈਂ ਛੋਟਾ ਸੀ, ਤੂੰ ਮਾਂ ਬਣ ਕੇ, ਪਿਤਾ ਬਣ ਕੇ ਮੇਰਾ ਮਦਦਗਾਰ ਬਣਿਆ। ਨਾ ਹੁੰਦੇ ਤਾਂ ਮੈਂ ਪੱਲ ਵੀ ਨਹੀਂ ਜੀਅ ਸਕਦਾ ਸੀ। ਮੈਂ ਵੱਡਾ ਹੋਇਆ ਤੇ ਤੂੰ ਭਰਾ ਬਣ ਕੇ ਮੇਰੀ ਬਾਂਹ ਬਣ ਗਿਆ ਹੈਂ। ਭੈਣ ਬਣ ਕੇ ਮੇਰਾ ਹਮਰਾਜ਼ ਬਣ ਗਿਆ ਹੈਂ। ਮੈਂ ਜਦੋਂ ਬੁੱਢਾ ਹੋ ਗਿਆ ਤਾਂ ਤੂੰ ਪੁੱਤਰ ਬਣ ਕੇ ਮੇਰਾ ਸਹਾਇਕ ਹੋ ਗਿਆ ਹੈਂ। ਸੱਸ ਨੂੰਹ ਦਾ ਦਿਲ ਤੋੜਦੀ ਹੈ, ਨੂੰਹ ਸੱਸ ਦਾ ਦਿਲ ਪਈ ਤੋੜਦੀ ਹੈ। ਗੁਟਕਾ ਲੈ ਕੇ ਪੰਜ ਪਾਠ ਸੁਖਮਨੀ ਸਾਹਿਬ ਦੇ ਕੀਤੇ। ਖ਼ਾਕ ਕੀਤੇ ਤੂੰ। ਮੰਦਿਰ ਤੋੜ ਕੇ ਆਈ ਹੈਂ। ਪਤੀ ਨੇ ਪਤਨੀ ਦਾ ਦਿਲ ਤੋੜਿਆ ਹੈ, ਪਤਨੀ ਪਤੀ ਦਾ ਦਿਲ ਤੋੜਦੀ ਪਈ ਹੈ। ਭਰਾ ਭਰਾ ਦਾ ਦਿਲ ਤੋੜ ਰਿਹਾ ਹੈ, ਗੁਆਂਢੀ ਗੁਆਂਢੀ ਦਾ ਦਿਲ ਤੋੜਦਾ ਹੈ, ਹੁਕਮਰਾਨ ਪਰਜਾ ਦਾ ਦਿਲ ਤੋੜ ਰਹੇ ਹਨ। ਅਸਲੀ ਮੰਦਿਰ ਤੋੜੇ ਜਾ ਰਹੇ ਹਨ, ਨਕਲੀ ਮੰਦਿਰਾਂ ਵਿਚ ਪੂਜਾ ਚੱਲ ਪੈਂਦੀ ਹੈ। ਤੋੜ ਤੋੜ ਕੇ ਉਹ ਪਹੁੰਚਿਆ ਹੈ ਪਰ ਜੜ੍ਹ ਸ਼ਕਤੀ ਤੱਕ। ਸੰਤ ਵੀ ਪਹੁੰਚਿਆ ਹੈ ਜੋੜ ਜੋੜ ਕੇ ਸ਼ਕਤੀ ਤੱਕ, ਪਰ ਚੇਤਨ ਸ਼ਕਤੀ ਤੱਕ। ਇਕ ਸਾਇੰਟਿਸਟ ਤੋੜ ਤੋੜ ਕੇ ਸ਼ਕਤੀ ਤੱਕ ਪਹੁੰਚਿਆ ਹੈ, ਖ਼ੁਦ ਸ਼ਕਤੀ ਨਹੀਂ ਬਣਿਆ, ਅਣੂ ਦੀ ਸ਼ਕਤੀ ਅਲੱਗ ਹੈ, ਉਹ ਅਲੱਗ ਹੈ। ਪਰ ਇਕ ਸੰਤ ਜੋੜ ਜੋੜ ਕੇ ਜਦੋਂ ਮਹਾਂ ਸ਼ਕਤੀ ਤੱਕ ਪਹੁੰਚਿਆ ਹੈ, ਮਹਾਂ ਸ਼ਕਤੀ ਹੋ ਗਿਆ ਹੈ। ਜਦੋਂ ਪ੍ਰਮਾਤਮਾ ਤੱਕ ਪਹੁੰਚਿਆ ਹੈ, ਪ੍ਰਮਾਤਮਾ ਹੀ ਹੋ ਗਿਆ ਹੈ।

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*

(ਅੰਗ ੯੬੯)

ਇੱਥੇ ਗੁਰੂ ਰਾਮਦਾਸ ਜੀ ਦੱਸਦੇ ਪਏ ਹਨ ਜਦੋਂ ਪ੍ਰਮਾਤਮਾ ਜੋਗੀ ਹੈ ਤਾਂ ਉਸ ਜੋਗੀ ਨਾਲ ਜੋਗੀ ਜੁੜ ਸਕਦੇ ਹਨ, ਭੋਗੀ ਨਹੀਂ। ਸਤਿਨਾਮ ਵਾਹਿਗੁਰੂ ਸਾਹਿਬ ਜੀ।

*ਜੈਤਸਰੀ ਮਹਲਾ ੪॥ ਆਪੇ ਜੋਗੀ ਜੁਗਤਿ ਜੁਗਾਹਾ॥*



ਜੈਤਸਰੀ ਰਾਗ ਦੇ ਅੰਦਰ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਫ਼ੁਰਮਾਣ ਕਰਦੇ ਹਨ ਕਿ ਉਹ ਆਪੇ ਹੀ ਜੋਗੀ ਹੈ। ਜੋਗ ਦੀਆਂ ਜੁਗਤੀਆਂ ਦਾ ਜਨਮ ਦਾਤਾ ਵੀ ਉਹ ਆਪ ਹੈ ਤੇ ਆਪੇ ਉਹਨਾਂ ਜੁਗਤੀਆਂ ਦੇ ਨਾਲ ਜੁੜਿਆ ਹੋਇਆ ਹੈ।

*ਆਪੇ ਨਿਰਭਉ ਤਾੜੀ ਲਾਹਾ॥*

ਆਪੇ ਹੀ ਉਸ ਜੋਗ ਦੀਆਂ ਜੁਗਤੀਆਂ ਕਰਕੇ ਨਿਰ-ਵਿਚਾਰ ਹੋ ਕੇ ਉਸਨੇ ਸੁੰਨ-ਸਮਾਧ, ਸਮਾਧੀ ਵਿਚ ਤਾੜੀ ਲਾਈ ਹੋਈ ਹੈ, ਨਿਰਭੈ ਹੋ ਕੇ।

*ਆਪੇ ਹੀ ਆਪਿ ਆਪਿ ਵਰਤੈ ਆਪੇ ਨਾਮਿ ਉਮਾਹਾ ਰਾਮ॥ ੧ ॥*

ਆਪ ਹੀ ਹਰ ਪਾਸੇ ਵਰਤਦਾ ਹੈ। ਜਿਸ ਦਿਨ ਕੋਈ ਮਨੁੱਖ ਜੁੜ ਜਾਏਗਾ, ਦੋ ਨਹੀਂ ਦਿਖਾਈ ਦੇਣਗੇ, ਬਸ ਇਕ ਹੋ ਜਾਣਗੇ। ਜੋਗੀ ਨੂੰ ਦੋ ਨਹੀਂ ਦਿਖਾਈ ਦਿੰਦੇ। ਇਕ ਦਿਖਾਈ ਦੇਵੇਗਾ।

*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*

(ਅੰਗ ੪੮੫)

*ਜੋ ਦੀਸੈ ਸੋ ਤੇਰਾ ਰੂਪੁ॥*

(ਅੰਗ ੭੨੪)

ਜਿਸਨੂੰ ਇਕ ਦਿਖਾਈ ਦੇਵੇ, ਜੋਗੀ ਹੈ। ਜਿਸਨੂੰ ਆਪਣਾ ਆਪ ਦਿਖਾਈ ਦੇਵੇ, ਬੇਗਾਨਾ ਦਿਖਾਈ ਦੇਵੇ, ਵੱਡਾ ਦਿਖਾਈ ਦੇਵੇ, ਛੋਟਾ ਦਿਖਾਈ ਦੇਵੇ, ਮਿੱਤਰ ਦਿਖਾਈ ਦੇਵੇ, ਦੁਸ਼ਮਣ ਦਿਖਾਈ ਦੇਵੇ, ਸੁੰਦਰ ਦਿਖਾਈ ਦੇਵੇ, ਕਰੂਪ ਦਿਖਾਈ ਦੇਵੇ, ਦੋ ਦਿਖਾਈ ਦੇਣ, ਭੋਗੀ ਹੈ। ਇਹ ਦੋ ਵਿਚ ਜੀਅ ਰਿਹਾ ਹੈ। ਇਸਦੇ ਕੋਲੋਂ ਖ਼ਤਰਾ ਵੀ ਹੈ, ਕਿਤੇ ਦੋ ਦੋ ਹੀ ਨਾ ਕਰਦਾ ਜਾਵੇ ਸਭ ਕੁਝ। ਜੋਗੀ, ਇਕ ਦਿਖਾਈ ਦੇਵੇ। ਪਹਿਲੇ ਪਰਿਵਾਰ ਵਿਚ ਇਕ ਦਿਖਾਈ ਦੇਵੇ, ਫਿਰ ਮੁਹੱਲੇ ਵਿਚ ਇਕ ਦਿਖਾਈ ਦੇਵੇ। ਫਿਰ ਸ਼ਹਿਰ ਵਿਚ ਇਕ ਦਿਖਾਈ ਦੇਵੇ। ਫਿਰ ਸਾਰਾ ਬ੍ਰਹਿਮੰਡ ਇਕ ਦਾ ਰੂਪ ਦਿਖਾਈ ਦੇਵੇ। ਜਿਸ ਦਿਨ ਸਾਰਾ ਬ੍ਰਹਿਮੰਡ ਉਸੇ ਦਾ ਰੂਪ ਦਿਖਾਈ ਦੇਵੇ, ਉਸ ਦਿਨ ਸਮਝ ਲਉ ਇਹ ਮਹਾਂ ਜੋਗੀ ਹੋ ਗਿਆ। ਜ਼ਿੰਦਗੀ ਦੇ ਲਕਸ਼ ਦੀ ਇਸਨੂੰ ਪ੍ਰਾਪਤੀ ਹੋ ਗਈ। ਸਾਹਿਬ ਕਹਿੰਦੇ ਹਨ, ਉਹ ਆਪ ਹੀ ਪਰੀਪੂਰਨ ਪ੍ਰਮਾਤਮਾ ਨਿਰਭਉ ਰੂਪ ਵਿਚ ਤਾੜੀ ਲਾ ਕੇ ਜੋਗ ਦੀਆਂ ਜੁਗਤੀਆਂ ਦੇ ਦੁਆਰਾ ਜੁੜਿਆ ਹੋਇਆ ਹੈ। ਆਪੇ ਹੀ ਨਾਮ ਦੀ ਉਮੰਗ ਨੂੰ ਜਨਮ ਦੇਣ ਵਾਲਾ ਹੈ। ਰੱਸ ਨੂੰ ਜਨਮ ਦੇਣ ਵਾਲਾ ਹੈ।

*ਆਪੇ ਦੀਪ ਲੋਅ ਦੀਪਾਹਾ॥ ਆਪੇ ਸਤਿਗੁਰੁ ਸਮੁੰਦੁ ਮਥਾਹਾ॥*

ਉਹ ਆਪੇ ਹੀ ਮਹਾਂ ਸਾਗਰ ਹੈ ਤੇ ਆਪ ਹੀ ਮਹਾਂ ਸਾਗਰ ਵਿਚ ਛੋਟੇ ਛੋਟੇ ਦੀਵਿਆਂ ਦੇ ਰੂਪ ਵਿਚ ਰੋਸ਼ਨੀ ਕਰ ਰਿਹਾ ਹੈ। ਉਹ ਆਪ ਹੀ ਟਾਪੂਆਂ ਦੇ ਰੂਪ ਵਿਚ ਹੈ ਅਤੇ ਆਪ

ਹੀ ਮਹਾਂ ਸਾਗਰ ਦੇ ਰੂਪ ਵਿਚ ਹੈ। ਉਹ ਆਪ ਹੀ ਕਿਧਰੇ ਵੱਡੇ ਬ੍ਰਿਛ ਦੇ ਰੂਪ ਵਿਚ ਹੈ, ਆਪ ਹੀ ਕਿਧਰੇ ਬੂਟਿਆਂ ਦੇ ਰੂਪ ਵਿਚ ਹੈ। ਆਪ ਹੀ ਬਜ਼ੁਰਗਾਂ ਦੇ ਰੂਪ ਵਿਚ ਹੈ, ਆਪ ਹੀ ਬੱਚਿਆਂ ਦੇ ਰੂਪ ਵਿਚ ਹੈ। ਆਪ ਹੀ ਸੂਰਜ ਦੇ ਰੂਪ ਵਿਚ ਹੈ, ਆਪ ਹੀ ਤਾਰਿਆਂ ਦੇ ਰੂਪ ਵਿਚ ਹੈ।

*ਆਪੇ ਮਥਿ ਮਥਿ ਤਤੁ ਕਢਾਏ ਜਪਿ ਨਾਮੁ ਰਤਨੁ ਉਮਾਹਾ ਰਾਮ॥ ੨ ॥*

ਪੁਰਾਣਕ ਇਤਿਹਾਸ ਹੈ ਕਿ ਦਾਨਵ ਤੇ ਦੇਵਤਿਆਂ ਨੇ ਸਾਗਰ ਦਾ ਮੰਥਨ ਕਰਕੇ ਚੌਦਾਂ ਰਤਨ ਕੱਢੇ ਸਨ। ਸਾਹਿਬ ਕਹਿੰਦੇ ਹਨ ਕਿ ਨਹੀਂ, ਉਹ ਆਪਣਾ ਆਪ ਹੀ ਮੰਥਨ ਕਰਕੇ ਤੇ ਆਪਣਾ ਹੀ ਤੱਥ ਕੱਢਦਾ ਹੈ ਭਾਵ ਆਪਣਾ ਹੀ ਰੱਸ ਆਪਣੇ ਸਾਹਮਣੇ ਰੱਖਦਾ ਹੈ। ਆਪ ਹੀ ਰੱਸਕ ਹੈ। ਆਪ ਹੀ ਰੱਸੀਆ ਹੈ ਤੇ ਰੱਸ ਨੂੰ ਸੇਵਨ ਕਰਨ ਵਾਲਾ ਵੀ ਉਹ ਆਪ ਹੈ।

*ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥*

(ਅੰਗ ੨੩)

ਕਿਸੇ ਥਾਂ 'ਤੇ ਹੁਣ ਦੂਜਾ ਨਾ ਦਿਖਾਈ ਦੇਵੇ, ਅਜਿਹੀ ਪ੍ਰਤੀਤ ਜੋਗੀ ਦੀ ਪ੍ਰਤੀਤ ਹੁੰਦੀ ਹੈ।

*ਸਖੀ ਮਿਲਹੁ ਮਿਲਿ ਗੁਣ ਗਾਵਾਹਾ॥*

ਹੇ ਸਤਿਸੰਗੀਓ! ਬੈਠ ਕੇ ਉਸ ਜੋਗੀ ਦੇ ਗੁਣ ਗਾਈਏ। ਗੁਣ ਧਰਮ ਹੈ। ਧਰਮ ਦੀ ਹੋਂਦ ਗੁਣਾਂ 'ਤੇ ਖੜੀ ਹੈ। ਇਕ ਇਕ ਗੁਣ ਰੌਸ਼ਨੀ ਹੈ। ਹਿਰਦਾ ਉੱਨਾ ਹੀ ਰੌਸ਼ਨ ਹੁੰਦਾ ਜਾਏਗਾ, ਜਿੰਨੇ ਗੁਣ ਵੱਧਦੇ ਜਾਣਗੇ। ਦਇਆ ਹੈ, ਸੀਲ ਹੈ, ਸੰਜਮ ਹੈ, ਸਮਦ੍ਰਿਸ਼ਟੀ ਹੈ, ਨਿਰਵੈਰਤਾ ਹੈ, ਨਿਰਭੈਤਾ ਹੈ। ਜਿਵੇਂ-ਜਿਵੇਂ ਗੁਣ ਵੱਧਦੇ ਜਾਣਗੇ, ਰੌਸ਼ਨੀ ਵੱਧਦੀ ਜਾਵੇਗੀ। ਗੁਣ ਰੌਸ਼ਨੀ ਹੈ ਤੇ ਔਗੁਣ ਅੰਧੇਰਾ ਹੈ। ਜਿਵੇਂ ਜਿਵੇਂ ਕਠੋਰਤਾ, ਮੂੜਤਾ, ਤ੍ਰਿਸ਼ਨਾ, ਲੋਭ, ਵਾਸ਼ਨਾ, ਅਹੰਕਾਰ ਵੱਧਦਾ ਜਾਵੇਗਾ, ਹਨੇਰਾ ਵੱਧਦਾ ਜਾਵੇਗਾ। ਹਨੇਰੇ ਵਿਚ ਤਾਂ ਠੋਕਰਾਂ ਹੀ ਠੋਕਰਾਂ ਹੁੰਦੀਆਂ ਹਨ। ਰੌਸ਼ਨੀ ਵਿਚ ਬੰਦਾ ਚੱਲ ਸਕਦਾ ਹੈ, ਹਨੇਰੇ ਵਿਚ ਨਹੀਂ। ਹੇ ਸਹੇਲੀਓ! ਪ੍ਰਭੂ ਦੇ ਗੁਣਾਂ ਨੂੰ ਗਾਈਏ। ਉਸਦੇ ਗੁਣਾਂ ਦੀ ਵਿਚਾਰ ਕਰੀਏ।

*ਗੁਰਮੁਖਿ ਨਾਮੁ ਜਪਹੁ ਹਰਿ ਲਾਹਾ॥*

ਗੁਰੂ ਤੋਂ ਮੱਤ ਲੈ ਕੇ, ਗੁਰੂ ਨੂੰ ਮੁੱਖ ਰੱਖ ਕੇ ਉਸਦੀ ਮੱਤ ਨੂੰ ਪ੍ਰਾਪਤ ਕਰਕੇ ਉਸ ਪਰੀਪੂਰਨ ਪ੍ਰਮਾਤਮਾ ਦੇ ਗੁਣ ਗਾਈਏ, ਉਸਦਾ ਨਾਮ ਜੱਪੀਏ।

*ਹਰਿ ਹਰਿ ਭਗਤਿ ਦ੍ਰਿੜੀ ਮਨਿ ਭਾਈ*

*ਹਰਿ ਹਰਿ ਨਾਮੁ ਉਮਾਹਾ ਰਾਮ॥ ੩ ॥*

ਇਸੇ ਤਰੀਕੇ ਦੇ ਨਾਲ ਜੱਪਦਿਆਂ ਜੱਪਦਿਆਂ, ਗੁਣਾਂ ਦੀ ਵਿਚਾਰ ਕਰਦਿਆਂ-ਕਰਦਿਆਂ ਭਗਤੀ ਵਿਚ ਦ੍ਰਿੜ੍ਹਤਾ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਨਾਮ ਦੀ ਉਮੰਗ ਪੈਦਾ



ਹੋ ਜਾਂਦੀ ਹੈ। ਰੱਸ ਪੈਦਾ ਹੋ ਜਾਂਦਾ ਹੈ।

*ਆਪੇ ਵਡਦਾਣਾ ਵਡ ਸਾਹਾ॥*

ਉਹ ਆਪ ਹੀ ਪਰੀਪੂਰਨ ਪ੍ਰਮਾਤਮਾ ਸ਼ਾਹਾਂ ਦਾ ਵੱਡਾ ਸ਼ਾਹ ਹੈ, ਭਾਵ ਸਭ ਕੁਝ ਦਾ ਮਾਲਕ ਹੈ।

*ਗੁਰਮੁਖਿ ਪੂੰਜੀ ਨਾਮੁ ਵਿਸਾਹਾ॥*

ਜਿਹੜਾ ਗੁਰਮੁਖ ਹੈ, ਅਜਿਹਾ ਜਿਹੜਾ ਸ਼ਾਹ ਹੈ, ਪਰੀਪੂਰਨ ਪ੍ਰਮਾਤਮਾ ਉਸੇ ਤੋਂ ਇਕ ਪੂੰਜੀ ਪ੍ਰਾਪਤ ਕਰਦਾ ਹੈ ਉਸਦੇ ਨਾਮ ਦੀ। ਇਸੇ ਨਾਲ ਆਪਣੇ ਆਪ ਨੂੰ ਮਾਲਾ-ਮਾਲ ਕਰਦਾ ਹੈ, ਮਹਾਨ ਬਣਾਉਂਦਾ ਹੈ।

*ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ*

*ਗੁਣ ਨਾਨਕ ਨਾਮੁ ਉਮਾਹਾ ਰਾਮ॥ ੪ ॥*

ਹਰੀ ਦਾ ਨਾਮ ਜੱਪੋ, ਹਰੀ ਦਾ ਨਾਮ ਇਕੱਠਾ ਕਰੋ, ਇਹੀ ਹਰੀ ਨੂੰ ਭਾਉਂਦਾ ਹੈ। ਗੁਰੂ ਨਾਨਕ ਜੀ ਮਹਾਰਾਜ ਗੁਰੂ ਰਾਮਦਾਸ ਜੀ ਮਹਾਰਾਜ ਇਸ ਵਾਕ ਦੇ ਰਾਹੀਂ ਇਹੀ ਪ੍ਰੇਰਨਾ ਦਿੰਦੇ ਹਨ ਕਿ ਜਿਸ ਦਿਨ ਇਕ ਦਿਖਾਈ ਦੇਵੇ ਕਿ ਉਹੀ ਸ਼ਾਹ ਹੈ, ਉਹੀ ਜੁੜਿਆ ਹੋਇਆ ਹੈ ਤਾਂ ਉਸ ਦਿਨ ਸਮਝ ਲੈਣਾ ਮਹਾਂ ਜੋਗੀ ਬਣ ਗਿਆ। ਅਜਿਹੇ ਬੰਦੇ ਕੋਲੋਂ ਕੁਝ ਟੁੱਟੇਗਾ ਨਹੀਂ। ਨਾ ਕਿਸੇ ਦਾ ਦਿਲ ਟੁੱਟੇਗਾ, ਨਾ ਦੋ ਦੋਸਤਾਂ ਨੂੰ ਤੋੜੇਗਾ, ਨਾ ਦੋ ਪਰਿਵਾਰਾਂ ਨੂੰ ਤੋੜੇਗਾ, ਨਾ ਮੁਲਕਾਂ ਨੂੰ ਤੋੜੇਗਾ। ਉਸ ਤੋਂ ਕੁਝ ਵੀ ਨਹੀਂ ਟੁੱਟੇਗਾ। ਕੁਝ ਨਾ ਕੁਝ ਬਣੇਗਾ। ਮਨੁੱਖਾਂ ਨੂੰ ਜੋੜ ਕੇ ਦੋਸਤੀ ਨੂੰ ਜਨਮ ਦੇਵੇਗਾ। ਪਰਿਵਾਰਾਂ ਨੂੰ ਜਨਮ ਦੇਵੇਗਾ। ਜੋੜਦਾ ਜਾਏਗਾ, ਜੋੜਦਾ ਜਾਏਗਾ, ਜਿਸ ਦਿਨ ਆਪ ਜੁੜ ਗਿਆ।

ਸਤਿਗੁਰੂ ਰਹਿਮਤ ਕਰਨ। ਅਸੀਂ ਜੋਗੀ ਬਣੀਏ, ਭੋਗੀ ਨਹੀਂ। ਭੁੱਲਾਂ ਚੁੱਕਾਂ ਦੀ ਮੁਆਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

☆☆☆

# ਸੇਵਾ ਸਫਲੁ ਹੈ

ਸਲੋਕੁ ਮਃ ੩ ॥

*ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*
*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥*
*ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ॥*
*ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ॥*
*ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ॥੧॥*
*ਮਃ ੩॥ ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ॥*
*ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ॥*
*ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ॥*
*ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ॥*
*ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ॥*
*ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ॥*
*ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ॥*
*ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ॥*
*ਸਚਿ ਰਤੇ ਸੇ ਨਿਰਮਲੇ ਜੋਤੀ ਜੋਤਿ ਮਿਲਾਇ॥*
*ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ ਸਮਾਇ॥੨॥*
*ਪਉੜੀ॥ ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥*
*ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥*
*ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ॥*
*ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥*
*ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥ ੬॥*

(ਅੰਗ ੬੪੪)



ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਗੁਰੂ ਰੂਪ ਸਾਧਸੰਗਤ ਜੀਉ ! ਸੋਰਠਿ ਦੀ ਵਾਰ, ਚੰਦ ਸਲੋਕ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦੇ ਫਿਰ ਪਉੜੀ ਦੀ ਵਿਚਾਰ। ਕਈ ਦਫ਼ਾ ਤਰਕ ਕਰਨ ਵਾਲੇ ਮਨੁੱਖ ਨੂੰ ਐਸਾ ਜਾਪੇਗਾ ਕਿ ਪਉੜੀ ਦੇ ਵਿਚ ਕੁਝ ਹੋਰ ਹੈ ਅਤੇ ਸਲੋਕਾਂ ਦੇ ਵਿਚ ਕੁਝ ਹੋਰ ਹੈ। ਕਿਉਂਕਿ ਗੁਰਮਤਿ ਜਗਤ ਦੇ ਵਿਚ ਸਿਆਣੇ ਇਹੀ ਆਖ ਰਹੇ ਹਨ ਕਿ ਜਿਹੜੇ ਜਿਹੜੇ ਸਲੋਕਾਂ ਦੀ ਵਿਚਾਰ ਪਉੜੀਆਂ ਨਾਲ ਮੇਲ ਖਾਂਦੀ ਸੀ, ਗੁਰੂ ਅਰਜਨ ਦੇਵ ਜੀ ਨੇ ਜੋੜ ਦਿੱਤੀਆਂ। ਜਿਹੜੇ ਜਿਹੜੇ ਸਲੋਕ ਵਾਰਾਂ ਦੀਆਂ ਪਉੜੀਆਂ ਨਾਲ ਮੇਲ ਨਹੀਂ ਖਾਂਦੇ ਸਨ, ਉਹਨਾਂ ਸਲੋਕਾਂ ਨੂੰ ਅਖ਼ੀਰ ਵਿਚ ਲਿਖਕੇ, ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਅਖ਼ੀਰਲੇ ਭਾਗ ਵਿਚ ਲਿਖਕੇ ਉਸਦਾ ਹੈਡਿੰਗ ਇਹ ਲਿਖ ਦਿੱਤਾ ਸਲੋਕ ਵਾਰਾਂ ਤੋਂ ਵਧੀਕ। ਇਸ ਦਾ ਮਤਲਬ ਹੈ ਵਾਰਾਂ ਅਸਲ ਵਿਚ ਪਉੜੀਆਂ ਹੀ ਹਨ। ਸਲੋਕ ਨਾਲ ਜੋੜੇ ਗਏ ਹਨ। ਜੋੜੇ ਹਨ ਗੁਰੂ ਅਰਜਨ ਦੇਵ ਜੀ ਨੇ। ਇਥੇ ਇਹ ਨਹੀਂ ਦੇਖਿਆ ਗਿਆ ਕਿ ਇਹ ਸਲੋਕ ਦੂਜੇ ਪਾਤਿਸ਼ਾਹ ਦਾ ਹੈ, ਪਉੜੀ ਹੋਰ ਪਾਤਿਸ਼ਾਹ ਦੀ ਹੈ, ਤੀਜੇ ਪਾਤਿਸ਼ਾਹ ਦੀ ਹੈ, ਪਹਿਲੇ ਪਾਤਿਸ਼ਾਹ ਦੀ ਹੈ। ਨਹੀਂ, ਇਹੀ ਦੇਖਿਆ ਗਿਆ ਕਿ ਪਉੜੀ ਦੀ ਵਿਚਾਰ ਦੇ ਨਾਲ ਸਲੋਕ ਦੀ ਵਿਚਾਰ ਮੇਲ ਖਾਵੇ ਅਤੇ ਇਸ ਤਰ੍ਹਾਂ ਤਰਤੀਬ ਦਿੱਤੀ ਹੈ।

ਪਉੜੀ ਦੇ ਵਿਚ ਜਗਤ ਦੇ ਜਿਹੜੇ ਸਿਰਮੌਰ ਹਨ। ਜਗਤ ਦੇ ਵਿਚ ਕੋਈ ਸਿਖਰਤਾ ਨੂੰ ਛੂਹ ਲਵੇ, ਉਸਨੂੰ ਅਸੀਂ ਰਾਜਾ ਕਹਿੰਦੇ ਹਾਂ। ਰਾਣਾ ਕਹਿੰਦੇ ਹਾਂ। ਹੁਕਮਰਾਨ ਕਹਿੰਦੇ ਹਾਂ। ਉਸ ਤੋਂ ਅੱਗੋਂ ਹੋਰ ਕਿੱਥੇ ਜਾਵੇ। ਸਾਡੇ ਦੇਸ਼ ਵਿਚ ਜੇਕਰ ਕੋਈ ਰਾਸ਼ਟਰਪਤੀ ਬਣ ਗਿਆ ਹੈ ਤੇ ਪ੍ਰਾਇਮ ਮਨਿਸਟਰ ਬਣ ਗਿਆ ਹੈ ਤਾਂ ਹੁਣ ਇਸ ਤੋਂ ਅੱਗੇ ਕਿੱਥੇ ਜਾਏ। ਹੋਰ ਤੇ ਕੋਈ ਅਹੁਦਾ ਹੀ ਨਹੀਂ ਹੈ। ਗੱਲ ਖ਼ਤਮ। ਰਾਜਨੀਤਿਕ ਦੁਨੀਆਂ ਉੱਥੇ ਸਮਾਪਤ ਹੋ ਜਾਂਦੀ ਹੈ। ਭੱਜ-ਦੌੜ ਹੈ। ਇਸ ਤਰ੍ਹਾਂ ਆਰਥਿਕ ਤੱਲ 'ਤੇ ਚਲੋ ਕੋਈ ਅਰਬਾਂਪਤੀ ਹੋ ਗਿਆ। ਹੈ ਨੇ ਬਥੇਰੇ ਜਿਹੜੇ ਆਪਣੀ ਦੌਲਤ ਪੂਰੀ ਗਿਣ ਨਹੀਂ ਸਕਦੇ। ਪਉੜੀ ਦੇ ਵਿਚ ਇਹਨਾਂ ਦਾ ਵਿਸਥਾਰ ਸਹਿਤ ਜ਼ਿਕਰ ਹੈ।

ਸਲੋਕਾਂ ਦੇ ਵਿਚ ਧਰਮ ਤੇ ਕਰਮ ਕਾਂਡ ਦਾ ਜ਼ਿਕਰ ਹੈ। ਤੇ ਕਰਮ ਕਾਂਡ ਉਸਨੂੰ ਕਹਿੰਦੇ ਹਨ ਕਿ ਸਰੀਰ ਤਾਂ ਕਰ ਰਿਹਾ ਹੈ, ਮਨ ਸ਼ਾਮਿਲ ਨਹੀਂ ਹੈ। ਉਸ ਵਿਚ ਚਿੱਤ ਸ਼ਾਮਿਲ ਨਹੀਂ ਹੈ। ਉਸ ਵਿਚ ਹਿਰਦਾ ਸ਼ਾਮਿਲ ਨਹੀਂ ਹੈ। ਕਰਮ ਤਾਂ ਚੱਲ ਰਿਹਾ ਹੈ ਕਿ ਉਹ ਮੇਰੀ ਸੋਚਣੀ ਨਹੀਂ ਹੈ। ਕਰਮ ਤਾਂ ਚੱਲ ਰਿਹਾ ਹੈ ਉਹ ਮੇਰੇ ਵਿਚਾਰ ਨਹੀਂ ਹਨ। ਕਰਮ ਤਾਂ ਚੱਲ ਰਿਹਾ ਹੈ ਕਿ ਉਹ ਮੇਰੀ ਚਿੱਤਵਨੀ ਨਹੀਂ ਹੈ। ਇਸ ਤਰ੍ਹਾਂ ਦਾ ਜੋ ਕਰਮਾਂ ਦਾ ਜਗਤ ਹੈ, ਮਸ਼ੀਨੀ ਹੈ। ਸਰੀਰ ਦੇ ਖ਼ਾਤਮੇ ਦੇ ਨਾਲ ਉਹ ਕਰਮ ਵੀ ਖ਼ਤਮ। ਕਿਉਂਕਿ ਉਹਨਾਂ ਦੇ ਸੰਸਕਾਰ ਨਹੀਂ ਬਣੇ। ਉਹ ਲਿਖੇ ਨਹੀਂ ਗਏ। ਉਹੀ ਕਰਮ ਲਿਖਿਆ ਜਾਂਦਾ ਹੈ, ਉਸੇ ਦੇ ਸੰਸਕਾਰ ਬਣਦੇ ਹਨ, ਜਿਸ ਕਰਮ ਦੇ ਨਾਲ ਮਨੁੱਖ ਦੀ ਚਿੱਤਵਨੀ ਹੈ। ਸੋਚਣੀ ਹੈ। ਵਿਚਾਰ ਹੈ। ਭਾਵ ਮਨ ਹੈ।

ਸਲੋਕਾਂ ਦੇ ਵਿਚ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਮਨ ਦੀਆਂ ਅਵਸਥਾਵਾਂ ਨੂੰ ਅਤੇ ਜੇ ਕਿਧਰੇ ਮਨ ਜੁੜ ਜਾਏ ਧਾਰਮਿਕ ਕਰਮ ਵਿਚ ਤਾਂ ਉਸਦੇ ਫਲ ਨੂੰ ਇਹ ਦਰਸਾਉਂਦੇ ਹਨ। ਪਉੜੀ ਦੇ ਵਿਚ ਜਿਹੜੀ ਵਿਚਾਰਧਾਰਾ ਹੈ, ਉਸ ਦੇ ਵਿਚ ਜੋ ਉੱਨਤ ਹੋ ਗਿਆ, ਅੱਗੇ ਵੱਧ ਗਿਆ ਹੈ, ਰਾਸ਼ਟਰਪਤੀ ਹੋ ਗਿਆ। ਪ੍ਰਾਇਮ-ਮਨਿਸਟਰ ਹੋ ਗਿਆ। ਅਰਬਾਂਪਤੀ ਹੋ ਗਿਆ। ਕਰੋੜਾਂਪਤੀ ਹੋ ਗਿਆ। ਉਹਨਾਂ ਦਾ ਜ਼ਿਕਰ ਹੈ। ਤੁਲਨਾਤਮਕ ਗੱਲ ਮੇਰੇ ਪਾਤਿਸ਼ਾਹ ਕਰ ਰਹੇ ਹਨ, ਇਸ ਪਉੜੀ ਦੇ ਵਿਚ ਤੇ ਸਲੋਕਾਂ ਦੇ ਵਿਚ।

*ਸਲੋਕੁ ਮ:੩ ॥ ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥*

ਸੇਵਾ ਸਫਲ ਹੈ ਗੁਰੂ ਦੀ। ਪਰ ਇਕ ਸ਼ਰਤ ਹੈ, ਚਿਤੁ ਲਾਇ। ਜੇਕਰ ਉਸ ਵਿਚ ਚਿੱਤ ਹੈ। ਸੇਵਾ ਸਿਰਫ਼ ਹੱਥਾਂ ਨਾਲ ਹੋ ਰਹੀ ਹੈ। ਹੱਥਾਂ ਵਿਚ ਚਿੱਤਵਨੀ ਨਹੀਂ ਹੈ। ਸਿਰਫ਼ ਸਰੀਰ ਬੈਠਾ ਹੈ, ਉਥੇ ਮਨ ਨਹੀਂ ਹੈ। ਸਰੀਰ ਇਕ ਯੰਤਰ ਹੈ, ਮਸ਼ੀਨ ਹੈ, ਜੜ੍ਹ ਹੈ ਅਤੇ ਇਸ ਜੜ੍ਹ ਨੂੰ ਹਰਕਤ ਦਿੰਦਾ ਹੈ ਸਾਡਾ ਮਨ। ਮਨ ਨੂੰ ਹਰਕਤ ਮਿਲਦੀ ਹੈ ਆਤਮਾ ਤੋਂ, ਜੋ ਵਿਆਪਕ ਹੈ। ਸਰੀਰ ਸਾਰਿਆਂ ਦੇ ਵੱਖ ਵੱਖ ਹਨ। ਇਹ ਮਸ਼ੀਨ ਸਾਰਿਆਂ ਦੀ ਵੱਖ ਵੱਖ ਹੈ। ਸਾਰਿਆਂ ਦੇ ਨੈਣ ਨਕਸ਼ ਵੱਖ ਵੱਖ ਹਨ। ਸਾਰਿਆਂ ਦਾ ਕੱਦ-ਬੁੱਤ ਵੱਖ ਵੱਖ ਹੈ। ਸਾਰਿਆਂ ਦਾ ਰੰਗ ਰੂਪ ਵੱਖ ਵੱਖ ਹੈ। ਕਰਤਾ ਪੁਰਖ ਨੇ ਮਸ਼ੀਨ ਸਾਰਿਆਂ ਨੂੰ ਵੱਖ ਵੱਖ ਦਿੱਤੀ ਹੈ। ਇਸਨੂੰ ਸੰਸਕ੍ਰਿਤੀ ਤੇ ਹਿੰਦੀ ਵਿਚ ਕਹਿੰਦੇ ਹਨ ਯੰਤਰ। ਸਰੀਰ ਯੰਤਰ ਹੈ। ਸਰੀਰ ਦੇ ਤਲ 'ਤੇ ਜੋ ਕੁਝ ਵੀ ਹੋਵੇ ਉਹ ਯੰਤਰ ਹੈ। ਤੇ ਯੰਤਰ ਜੜ੍ਹ ਹੈ। ਜੋ ਕੁਝ ਕੀਤਾ ਗਿਆ ਜੜ੍ਹ ਹੈ। ਯੰਤਰ ਇਕ ਦਿਨ ਖ਼ਰਾਬ ਹੋ ਜਾਂਦਾ ਹੈ। ਜਿਵੇਂ ਮਸ਼ੀਨ ਦੇ ਕੁਝ ਪੁਰਜ਼ੇ ਖ਼ਰਾਬ ਹੋ ਜਾਂਦੇ ਹਨ ਤਾਂ ਬਦਲਣੇ ਪੈਂਦੇ ਹਨ। ਵਿਗਿਆਨ ਨੇ ਤਰੱਕੀ ਕਰ ਲਈ ਹੈ। ਸਰੀਰ ਦੇ ਵੀ ਕੁਝ ਪੁਰਜ਼ੇ ਖ਼ਰਾਬ ਹੋ ਜਾਣ, ਤਾਂ ਬਦਲਦੇ ਹਨ। ਅੱਖਾਂ ਬਦਲ ਦਿੰਦੇ ਹਨ। ਕਿਡਨੀ ਬਦਲ ਦਿੰਦੇ ਹਨ। ਖ਼ੂਨ ਦੂਜੇ ਦਾ ਪਾ ਦਿੰਦੇ ਹਨ। ਕੋਈ ਅੰਗ ਕਿਸੇ ਦੂਜੇ ਦੇ ਜੋੜ ਦਿੰਦੇ ਹਨ। ਮਸ਼ੀਨ ਖ਼ਰਾਬ ਹੋ ਗਈ ਹੈ ਤਾਂ ਇਸਨੂੰ ਠੀਕ ਕੀਤਾ ਜਾਂਦਾ ਹੈ। ਇਸਦੀ ਮੁਰੰਮਤ ਕੀਤੀ ਜਾਂਦੀ ਹੈ, ਪਰ ਕਿਤਨੀ ਵੀ ਮੁਰੰਮਤ ਹੋਵੇ, ਕਿਤਨਾ ਵੀ ਉਸਨੂੰ ਠੀਕ ਰੱਖੀਏ।

*ਅਨਿਕ ਜਤਨ ਕਰਿ ਇਹੁ ਤਨੁ ਰਾਖਹੁ ਰਹੈ ਅਵਸਥਾ ਪੂਰੇ ॥*

(ਅੰਗ ੧੧੨੪)

ਆਖ਼ਿਰ ਇਸਦੀ ਆਪਣੀ ਇਕ ਉਮਰ ਹੈ। ਅੰਗਰੇਜ਼ ਇਸ ਮਾਮਲੇ ਵਿਚ ਬੜੇ ਸਿਆਣੇ ਹਨ। ਉਹਨਾਂ ਨੇ ਕੋਈ ਸੜਕ ਬਣਾਉਣੀ ਹੈ। ਕੋਈ ਪੁੱਲ ਬਣਾਉਣਾ ਹੈ ਤੇ ਨਾਲ ਹੀ ਮਿਆਦ ਲਿਖ ਦਿੰਦੇ ਹਨ। ਇਸ ਪੁੱਲ ਦੀ ਮਿਆਦ 100 ਸਾਲ ਹੈ। 100 ਸਾਲ ਬਾਅਦ ਲਾਜ਼ਮੀ ਤੋੜਾਂਗੇ ਇਸਨੂੰ। ਨਵਾਂ ਬਣਾਵਾਂਗੇ। ਨਿਰਧਾਰਿਤ ਕਰ ਦਿੰਦੇ ਹਨ। ਇਸਦੀ ਉਮਰ ਇਤਨੀ ਹੈ। ਅੰਗਰੇਜ਼ਾਂ ਦੇ ਬਣਾਏ ਹੋਏ ਕਈ ਪੁੱਲ ਸਾਡੇ ਦੇਸ਼ ਵਿਚ ਚੱਲ ਰਹੇ ਹਨ। ਉਹ ਲੋਕ ਮਜ਼ਾਕ ਉਡਾਉਂਦੇ ਹਨ ਕਿ ਇਹਨਾਂ ਦੀ ਉਮਰ ਤਾਂ ਕਦੋਂ ਦੀ ਖ਼ਤਮ ਹੋ ਗਈ ਹੈ। ਇਹ ਤਾਂ ਇੰਝ



ਹੈ ਬੁੱਢਾ ਹੈ ਵਿਚਾਰਾ, ਸਰੀਰ ਵਿਚ ਕੋਈ ਸਮਰੱਥਾ ਨਹੀਂ ਰਹੀ। ਜੇਕਰ ਜ਼ਬਰਦਸਤੀ ਉਸਤੋਂ ਕੰਮ ਲਉ ਅਤੇ ਜ਼ਿਆਦਾ ਲਉ ਤਾਂ ਫਿਰ ਸਰੀਰ 'ਤੇ ਜ਼ੁਲਮ ਹੋ ਜਾਂਦਾ ਹੈ। ਮਿਆਦ ਹੈ। ਉਹਨਾਂ ਨੇ ਸੰਸਾਰਿਕ ਕੰਮ ਦੀ ਮਿਆਦ ਜਿਹੜੀ 60 ਸਾਲ ਤੱਕ ਰੱਖ ਦਿੱਤੀ ਹੈ, ਗ਼ਲਤ ਨਹੀਂ ਰੱਖੀ। ਉਸ ਤੋਂ ਬਾਅਦ ਮਨੁੱਖ ਕਲਾ ਦੀ ਦੁਨੀਆਂ ਵਿਚ, ਧਰਮ ਦੀ ਦੁਨੀਆਂ ਵਿਚ ਸਾਰਾ ਵਕਤ ਦੇ ਨਹੀਂ ਸਕਦਾ। ਇਹ ਤਾਂ ਸਾਡੇ ਦੇਸ਼ ਨੇ ਵੀ ਵੰਡ ਕੀਤੀ ਸੀ। ਉਹਨਾਂ ਵੰਡ ਸ਼ਾਇਦ ਪ੍ਰਾਚੀਨ ਸਰੀਰਾਂ ਨੂੰ ਮੁੱਖ ਰੱਖਕੇ ਕੀਤੀ ਸੀ। 75 ਸਾਲ ਤੋਂ ਬਾਅਦ ਸੰਨਿਆਸੀ। ਕੋਈ ਸੰਸਾਰਿਕ ਕੰਮ ਨਹੀਂ।

ਭਾਰਤ ਦੇ ਵਿਚ ਇਕ ਕਹਾਵਤ ਵੀ ਹੈ। ਗਾਇਕ ਤੇ ਪਹਿਲਵਾਨ ਇਹਨਾਂ ਦਾ ਮੁੱਲ ਜਵਾਨੀ ਦਾ ਹੈ। ਗਾਇਕ ਬੁੱਢਾ ਹੋ ਜਾਏ, ਬਿਰਧ ਇਸਤਰੀ, ਬਿਰਧ ਪੁਰਸ਼ ਗਾਉਂਦਾ ਹੈ ਜ਼ਹਿਰ ਗਾਉਂਦਾ ਹੈ। ਇੰਝ ਕਹਿ ਲਈਏ। ਕਿਉਂਕਿ ਕੰਠ ਸਾਥ ਨਹੀਂ ਦਿੰਦਾ। ਤੇ ਬੁੱਢਾ ਪਹਿਲਵਾਨ ਕਿਸ ਤਰ੍ਹਾਂ ਕੁਸ਼ਤੀ ਲੜੇਗਾ। ਬੁੱਢਾ ਪਹਿਲਵਾਨ ਤਾਂ ਰੋਗੀ ਹੁੰਦਾ ਹੈ। ਕਹਿੰਦੇ ਹਨ ਪਹਿਲਵਾਨ ਤੇ ਗਾਇਕ ਦਾ ਮੁੱਲ ਤਾਂ ਜਵਾਨੀ ਵਿਚ ਹੈ। ਫ਼ਕੀਰ ਤੇ ਹਕੀਮ ਇਹਨਾਂ ਦਾ ਮੁੱਲ ਬੁਢੇਪੇ ਦਾ ਹੈ। ਉਮਰ ਦੇ ਵੱਧਦਿਆਂ ਤਜਰਬੇ ਵੱਧਦੇ ਹਨ। ਇਕ ਬੱਚੇ ਨੂੰ ਅਜੇ ਮਨ ਦੇ ਉਤਾਰ ਚੜ੍ਹਾਅ ਦਾ ਇਤਨਾ ਬੋਧ ਨਹੀਂ ਹੈ, ਜਿਤਨਾ ਜਵਾਨ ਨੂੰ ਹੈ ਅਤੇ ਇਕ ਜਵਾਨ ਨੂੰ ਵੀ ਇਤਨਾ ਬੋਧ ਨਹੀਂ, ਜਿਤਨਾ ਬੁੱਢੇ ਨੂੰ ਹੈ। ਇਹੀ ਕਾਰਨ ਹੈ ਕਿ ਜਿਤਨਾ ਨਿਰਾਸ਼ ਆਪਣੇ ਜੀਵਨ ਤੋਂ ਤੇ ਜਗਤ ਤੋਂ ਬੁੱਢਾ ਜਿਊਂਦਾ ਹੈ, ਇਤਨਾ ਜਵਾਨ ਨਹੀਂ ਜਿਊਂਦਾ। ਕਿਉਂਕਿ ਜੀਅ ਜੀਅ ਕੇ ਇਸ ਬੁੱਢੇ ਨੇ ਦੇਖ ਲਿਆ ਹੈ। ਇਸ ਬਿਰਧ ਨੇ ਦੇਖ ਲਿਆ ਹੈ। ਸਾਰ ਕੁਝ ਵੀ ਨਹੀਂ ਹੈ। ਜਗਤ ਦੇ ਵਿਚ ਸਾਰ ਕੁਝ ਵੀ ਨਹੀਂ ਹੈ। ਜੀਵਨ ਦੇ ਵਿਚ ਸਾਰ ਕੁਝ ਵੀ ਨਹੀਂ ਹੈ। ਤੇ ਇਸ ਤੋਂ ਉੱਚੀ ਚੀਜ਼ ਕਦੀ ਲੱਭੀ ਨਹੀਂ ਅਤੇ ਬੜਾ ਨਿਰਾਸ਼ ਹੋ ਕੇ ਜਿਊਂਦਾ ਹੈ। ਮਾਨਸਿਕ ਤੱਲ 'ਤੇ ਬੜਾ ਦੁੱਖੀ ਹੋ ਕੇ ਜਿਊਂਦਾ ਹੈ।

ਪ੍ਰਮਾਤਮਾ ਦੀ ਯਾਤਰਾ ਦੁੱਖ ਦੇ ਬੋਧ ਤੋਂ ਸ਼ੁਰੂ ਹੁੰਦੀ ਹੈ, ਉਂਝ ਨਹੀਂ। ਦੁੱਖ ਹੈ। ਕਿਧਰੇ ਵੀ ਚਲੇ ਜਾਈਏ। ਸ਼ਹਿਰ ਬਦਲ ਲਈਏ। ਦੁੱਖ ਨਹੀਂ ਬਦਲਦਾ। ਫ਼ੈਸ਼ਨ ਬਦਲ ਦੇਈਏ, ਦੁੱਖ ਨਹੀਂ ਬਦਲਦਾ। ਘਰ ਬਦਲ ਲਈਏ, ਦੁੱਖ ਨਹੀਂ ਬਦਲਦਾ। ਕੁਝ ਵੀ ਬਦਲੀਏ, ਦੁੱਖ ਨਹੀਂ ਬਦਲਦਾ। ਦੁੱਖ ਆਪਣੀ ਥਾਂ 'ਤੇ ਟਿੱਕਿਆ ਰਹਿੰਦਾ ਹੈ। ਇਸ ਵਾਸਤੇ ਇੰਝ ਕਹਿ ਲਉ ਕਿ ਹਰ ਮੁਲਕ ਦੇ ਬੰਦੇ ਦੁੱਖੀ ਹਨ। ਹਰ ਸ਼ਹਿਰ ਦੇ ਬੰਦੇ ਦੁੱਖੀ ਹਨ। ਹਰ ਘਰ ਦੇ ਬੰਦੇ ਦੁੱਖੀ ਹਨ। ਹਰ ਬੰਦਾ ਦੁੱਖੀ ਹੈ। ਇਹ ਪਹਿਲਾ ਬੋਧ ਹੈ। ਧਰਮ ਦੀ ਯਾਤਰਾ ਦੁੱਖ ਦੇ ਬੋਧ ਤੋਂ ਸ਼ੁਰੂ ਹੁੰਦੀ ਹੈ। ਉਂਝ ਹੋ ਨਹੀਂ ਸਕਦੀ।

ਧੰਨ ਗੁਰੂ ਅਮਰਦਾਸ ਜੀ ਮਹਾਰਾਜ ਕਹਿੰਦੇ ਹਨ ਸਰੀਰ ਤਾਂ ਜੜ੍ਹ ਹੈ। ਸਰੀਰ ਸੇਵਾ ਕਰ ਰਿਹਾ ਹੈ ਤਾਂ ਵਾਕਿਆ ਹੀ ਇਸਦਾ ਕੋਈ ਫਲ ਨਹੀਂ ਹੈ ਜੇਕਰ ਸੇਵਾ ਕਰਦਿਆਂ ਕਰਦਿਆਂ ਇਸਦਾ ਹੰਕਾਰ ਵੱਧਦਾ ਜਾ ਰਿਹਾ ਹੈ। ਕ੍ਰੋਧ ਵੀ ਵੱਧਦਾ ਜਾ ਰਿਹਾ ਹੈ। ਸੇਵਾਦਾਰ

ਬੜੇ ਲੜਦੇ ਹਨ ਕਈ ਦਫ਼ਾ। ਮੈਂ ਦੇਖਿਆ ਹੈ ਭਾਂਡੇ ਮਾਂਜਣ ਵਾਲੇ ਬੰਦਿਆਂ ਨੂੰ ਮਾਂਜਣ ਲੱਗ ਪੈਂਦੇ ਹਨ। ਜੋੜੇ ਝਾੜਨ ਵਾਲੇ ਜੋੜੇ ਮਾਰਨ ਲੱਗ ਪੈਂਦੇ ਹਨ। ਫ਼ਰਿਸ਼ਤੇ ਝਾੜੂ ਫੇਰਨ ਵਾਲੇ ਬੰਦਿਆਂ ਦੇ ਸਿਰ 'ਤੇ ਝਾੜੂ ਫੇਰਨ ਲੱਗ ਪੈਂਦੇ ਹਨ। ਹੱਦ ਹੋ ਗਈ। ਸੇਵਾ ਤੋਂ ਇਹੀ ਸਿੱਖਿਆ ਹੈ। ਹੁਣ ਸੇਵਾ ਤਾਂ ਦੁਨੀਆਂ ਦੀ ਹੈ। ਜਗਤ ਦੀ ਸੇਵਾ ਹੈ ਤੇ ਜਗਤ ਨੂੰ ਸਾਡੀ ਸੇਵਾ ਤੋਂ ਸੁੱਖ ਮਿਲੇ। ਗੱਲ ਤਾਂ ਇਤਨੀ ਹੈ। ਮੈਂ ਜੋ ਕਰਾਂ ਇਸ ਤੋਂ ਜਗਤ ਨੂੰ ਸੁੱਖ ਮਿਲੇ। ਕੁਝ ਨਾ ਕੁਝ ਮਿਲੇ। ਤੇ ਜੇ ਤੇਰੀ ਸੇਵਾ ਕਿਸੇ ਦਾ ਕੁਝ ਨਾ ਕੁਝ ਖੋਹ ਲਵੇ, ਇਹ ਸੇਵਾ ਨਹੀਂ, ਅਪਰਾਧ ਹੈ, ਪਾਪ ਹੈ। ਸੇਵਾ ਦੇ ਨਾਮ 'ਤੇ ਕਿਤਨੇ ਲੋਕ ਪਾਪ ਪਏ ਕਰਦੇ ਹਨ। ਮਨ ਸ਼ਾਮਿਲ ਹੋਵੇ, ਕਿਰਿਆ ਸ਼ਾਮਿਲ ਹੋਵੇ, ਭਾਵਨਾ ਸ਼ਾਮਿਲ ਹੋਵੇ, ਸੋਚਣੀ ਸ਼ਾਮਿਲ ਹੋਵੇ, ਚਿੱਤਵਨੀ ਸ਼ਾਮਿਲ ਹੋਵੇ ਤਾਂ ਹਰ ਕਿਰਿਆ ਮਹਾਂ-ਮੰਤਰ ਬਣ ਜਾਂਦੀ ਹੈ।

ਕੜਾਹ ਪ੍ਰਸ਼ਾਦਿ ਦੀ ਦੇਗ ਮੇਰੇ ਹੱਥ ਵਿਚ ਹੈ। ਮੈਂ ਖਾ ਲਈ। ਉਸਦੇ ਵਿਚ ਮੇਰਾ ਮਨ ਨਹੀਂ ਹੈ। ਇਹ ਮੈਂ ਕੜਾਹ ਖਾਧਾ ਹੈ, ਪ੍ਰਸ਼ਾਦ ਨਹੀਂ ਖਾਧਾ। ਪਰ ਮੇਰਾ ਮਨ ਹੈ ਕਿ ਇਹ ਤਾਂ ਗੁਰੂ ਦੀ ਦੇਗ ਹੈ, ਪ੍ਰਸ਼ਾਦ ਹੈ ਤਾਂ ਮੇਰੀ ਭਾਵਨਾ ਜੁੜ ਗਈ। ਯਕੀਨ ਜਾਣੋ ਕੜਾਹ ਪ੍ਰਸ਼ਾਦ ਵੀ ਸਮਾਧੀ ਲੀਨ ਕਰ ਸਕਦਾ ਹੈ। ਲੰਗਰ ਪ੍ਰਸ਼ਾਦ ਹੈ। ਇਹ ਤਾਂ ਗੁਰੂ ਦਾ ਪ੍ਰਸ਼ਾਦ ਹੈ। ਮੇਰਾ ਸਰੀਰ ਹੀ ਸਿਰਫ ਤ੍ਰਿਪਤ ਨਹੀਂ ਹੋਇਆ ਜੇਕਰ ਇਤਨੀ ਭਾਵਨਾ ਅੰਦਰ ਆ ਜਾਏ ਕਿ ਗੁਰੂ ਦਾ ਪ੍ਰਸ਼ਾਦ ਹੈ ਤਾਂ ਲੰਗਰ ਆਤਮਾ ਨੂੰ ਵੀ ਛੂਹੇਗਾ। ਅੰਦਰ ਦੀ ਦੁਨੀਆਂ ਨੂੰ ਵੀ ਬਦਲੇਗਾ। ਲੰਗਰ ਛਕ ਰਿਹਾ ਹਾਂ ਮੈਂ ਲੋਭ ਕਰਕੇ, ਬੇਸ਼ਤਰ ਲੋਭ ਕਰਕੇ ਹੀ ਛੱਕਦੇ ਹਨ ਅਤੇ ਲੋਭ ਕਰਕੇ ਖੋਹਾ-ਖਾਹੀ ਵੀ ਕਰਦੇ ਹਨ। ਹੁਣ ਲੰਗਰ ਛੱਕਣਾ ਹੀ ਕਈਆਂ ਦਾ ਪਾਪ ਬਣ ਜਾਂਦਾ ਹੈ, ਕਿਉਂਕਿ ਲੋਭ ਜੋੜ ਦਿੱਤਾ। ਇਹ ਤਾਂ ਗ਼ਲਤ ਹੋ ਗਿਆ ਸਿਲਸਿਲਾ। ਪ੍ਰਸ਼ਾਦ ਹੈ। ਹੇ ਗੁਰੂ ! ਤੇਰੇ ਪ੍ਰਸ਼ਾਦ ਨੇ ਮੇਰੇ ਤਨ ਨੂੰ ਤ੍ਰਿਪਤ ਕੀਤਾ ਹੈ। ਤੂੰ ਰਹਿਮਤ ਕਰ। ਮੇਰਾ ਮਨ ਵੀ ਤ੍ਰਿਪਤ ਹੋਵੇ।

ਦੁਨੀਆਂ ਬਦਲ ਸਕਦੀ ਹੈ। ਬਹੁਤ ਕੁਝ ਹੋ ਸਕਦਾ ਹੈ। ਲੰਗਰ ਵੀ ਮੰਤਰ ਬਣ ਸਕਦਾ ਹੈ। ਕੜਾਹ ਪ੍ਰਸ਼ਾਦ ਵੀ ਮੰਤਰ ਬਣ ਸਕਦਾ ਹੈ। ਕੀਤੀ ਹੋਈ ਸੇਵਾ ਵੀ ਮੰਤਰ ਬਣ ਸਕਦੀ ਹੈ। ਜਿਸ ਜਿਸ ਚੀਜ਼ ਨੂੰ ਅਸੀਂ ਮਨ ਦਾ ਤੰਤਰ ਬਣਾ ਲਈਏ, ਮਨ ਬਦਲਦਾ ਜਾਏਗਾ। ਧੰਨ ਗੁਰੂ ਅਮਰਦਾਸ ਜੀ ਮਹਾਰਾਜ ਕਹਿ ਰਹੇ ਹਨ ਸਫਲ ਹੈ ਗੁਰੂ ਦੀ ਸੇਵਾ ਤੇ ਸੇਵਾ ਦੇ ਕਈ ਰੂਪ ਹਨ। ਜਿੱਥੇ ਮਨੁੱਖਤਾ ਦੀ ਲੋੜ ਹੈ ਉਸਦੀ ਪੂਰਤੀ ਕਰਨੀ। ਪਹਿਲੇ ਮਨੁੱਖ ਮਨੁੱਖ ਦੇ ਨੇੜੇ ਹੈ। ਮੈਂ ਦੇਖਦਾ ਹਾਂ ਕਿ ਕੀੜੀਆਂ ਨੂੰ ਤਾਂ ਕਈ ਆਟਾ ਪਾਂਦੇ ਹਨ ਪਰ ਭੁੱਖੇ ਮਨੁੱਖ ਨੂੰ ਅੰਨ ਨਹੀਂ ਦੇਣਗੇ। ਚਿੜੀਆਂ ਨੂੰ, ਕਬੂਤਰਾਂ ਨੂੰ ਸਾਰਾ ਦਿਨ ਦਾਨਾ ਪਾਉਂਦੇ ਰਹਿਣਗੇ ਪਰ ਮਨੁੱਖ ਨਾਲ ਇੰਝ ਪੇਸ਼ ਆਉਣਗੇ ਜਿਵੇਂ ਕੋਈ ਸ਼ੈਤਾਨ ਪੇਸ਼ ਆਉਂਦਾ ਹੈ। ਉਹ ਅਗਲੇ ਦਾ ਦਿਲ ਤੋੜ ਕੇ ਰੱਖ ਦੇਣਗੇ। ਪੰਛੀਆਂ ਲਈ ਤਾਂ ਸਾਰਾ ਜਗਤ ਬਣਾਇਆ। ਖੁੱਲ੍ਹ ਬਣਾਈ ਹੈ ਪ੍ਰਭੂ ਨੇ। ਦਾਨਾ ਦੁਣਕਾ ਸਾਰਾ ਬ੍ਰਹਿਮੰਡ ਬਣਾਇਆ ਹੈ। ਮਨੁੱਖ ਦੀ ਰੋਜ਼ੀ ਸੀਮਾ ਵਿਚ ਹੈ। ਸੀਮਤ ਹੈ ਅਤੇ ਮਨੁੱਖ ਮਨੁੱਖ ਦੇ ਨੇੜੇ ਹੈ। ਤਾਂ ਪਹਿਲੇ ਮਨੁੱਖ ਦੀਆਂ ਲੋੜਾਂ ਦੀ



ਪੂਰਤੀ ਕਰ ਅਤੇ ਉਸਦੀ ਪੂਰਤੀ ਕਰ ਜੋ ਤੇਰੇ ਕੋਲੋਂ ਪਿੱਛੇ ਹਨ। ਕਲਾ ਵਿਚ ਪਿੱਛੇ ਰਹਿ ਗਏ ਹਨ। ਗਿਆਨ ਵਿਚ ਪਿੱਛੇ ਰਹਿ ਗਏ ਹਨ। ਧਨ ਵਿਚ ਪਿੱਛੇ ਰਹਿ ਗਏ ਹਨ। ਪ੍ਰਭੁੱਤਾ ਵਿਚ ਪਿੱਛੇ ਰਹਿ ਗਏ ਹਨ। ਜਿਸ ਗੱਲ ਤੋਂ ਪਿੱਛੇ ਰਹਿ ਗਏ ਹਨ, ਉਸਦੀ ਸੇਵਾ ਕਰ। ਇਹ ਸੇਵਾ ਹੀ ਗੁਰੂ ਦੀ ਸੇਵਾ ਹੈ। ਹੋਰ ਸ਼ਬਦ-ਗੁਰੂ ਦੀ ਕੀ ਸੇਵਾ ਕਰੋਗੇ ? ਹੋਰ ਗੁਰੂ ਦੀ ਕੀ ਸੇਵਾ ਕਰੋਗੇ ? ਗੁਰਦੁਆਰੇ ਸੇਵਾ, ਬੈਰੂਨੀ ਸੇਵਾ ਸਾਰੀ ਦੁਨੀਆਂ ਦੀ ਤਾਮੀਰ ਹੈ। ਮਨੁੱਖਾਂ ਦੀ ਤਾਮੀਰ ਹੈ। ਮਨੁੱਖ ਨੂੰ ਕੁਝ ਮਿਲੇ। ਗੁਰਦੁਆਰਾ ਬਣਾਉਣਾ ਹੈ। ਬੰਦਿਆਂ ਨੂੰ ਗੁਰੂ ਦੀ ਸੂਝ-ਬੂਝ ਮਿਲੇ। ਕਥਾ ਕੀਰਤਨ ਹੈ, ਮਨੁੱਖਾ ਨੂੰ ਗੁਰੂ ਦੀ ਸੂਝ-ਬੂਝ ਮਿਲੇ। ਲੰਗਰ ਚਲਾਉਣਾ ਹੈ। ਇਹ ਜੋ ਗੁਰੂ ਦੀ ਸੂਝ-ਬੂਝ ਲੈਣ ਵਾਸਤੇ ਆਏ ਹਨ, ਇਹਨਾਂ ਦੇ ਤਨ ਦੀ ਵੀ ਪੂਰਤੀ ਕਰੀਏ ਅਤੇ ਅਗਲਾ ਇਸੇ ਭਾਵਨਾ ਨਾਲ ਆਏ। ਹੇ ਗੁਰੂ ! ਹੋਰ ਕੋਈ ਦਰ ਨਹੀਂ। ਮੈਂ ਤੇਰੇ ਦਰ ਤੋਂ ਹੀ ਆਪਣੀਆਂ ਲੋੜਾਂ ਦੀ ਪੂਰਤੀ ਕਰਨੀ ਹੈ। ਤੂੰ ਕਲਾ ਦੇ, ਗਿਆਨ ਦੇ, ਸਕੂਨ ਦੇ, ਸ਼ਾਂਤੀ ਦੇ। ਫਿਰ ਹੀ ਸੇਵਾ ਬਣਦੀ ਹੈ। ਭਾਵੇਂ ਇਹ ਗੁਰਬਾਣੀ ਦੀ ਪੰਗਤੀ ਤਾਂ ਨਹੀਂ ਪਰ ਸਿੱਖ ਜਗਤ ਵਿਚ ਪ੍ਰਚਲਿਤ ਹੈ-

*ਸਤੀ ਦੇ ਸੰਤੋਖੀ ਖਾਏ॥ ਨਾਨਕ ਦਰਿ ਦੀਦਾਰ ਸਮਾਇ॥*

ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ ਪਰ ਪੜ੍ਹਦੇ ਹਨ ਸਾਰੇ। ਇਸਦਾ ਜੋ ਰੂਪ ਮੈਨੂੰ ਮਿਲਿਆ ਹੈ ਗੁਰੂ ਗ੍ਰੰਥ ਸਾਹਿਬ ਵਿਚ ਉਹ ਇਹ ਹੈ-

*ਹੋਇ ਹਲਾਲੁ ਲਗੈ ਹਕਿ ਜਾਇ॥ ਨਾਨਕ ਦਰਿ ਦੀਦਾਰ ਸਮਾਇ॥*

(ਅੰਗ ੯੫੬)

ਇਸ ਤਰ੍ਹਾਂ ਹੈ, ਪਰ ਪੜ੍ਹਿਆ ਜਾਂਦਾ ਹੈ ਲੰਗਰ ਤੋਂ ਬਾਅਦ। ਛੱਕਣ ਤੋਂ ਬਾਅਦ।

*ਸਤੀ ਦੇ ਸੰਤੋਖੀ ਖਾਏ ਨਾਨਕ ਦਰਿ ਦੀਦਾਰ ਸਮਾਏ॥*

ਸਤਿਗੁਰੂ ਦਾ ਨਾਮ ਜੁੜਿਆ ਹੋਇਆ ਹੈ। ਸ਼ਾਇਦ ਕਿਸੇ ਪੁਰਾਤਨ ਜਨਮ ਸਾਖੀ ਵਿਚ ਹੋਵੇ। ਜਨਮ ਸਾਖੀਆਂ ਕਈ ਹਨ। ਜੈਸੇ ਨਸੀਹਤ ਨਾਮੇ ਵਿਚ ਵੀ ਗੁਰੂ ਨਾਨਕ ਦਾ ਨਾਮ ਹੈ। ਉਹ ਬਾਣੀ ਵੀ ਗੁਰੂ ਨਾਨਕ ਨਾਲ ਸੰਬੰਧਿਤ ਕਰਦੇ ਹਨ। ਕਈ ਪੁਰਾਣੇ ਬਜ਼ੁਰਗ ਜਾਂ ਕਿਸੇ ਪੁਰਾਣੇ ਮਹਾਂ ਪੁਰਸ਼ ਨੇ ਇਸ ਤਰੀਕੇ ਨਾਲ ਜੋੜਿਆ ਹੋਵੇ। ਪਰ ਸਚਾਈ ਬੜੀ ਹੈ। ਸਤੀ ਦੇ। ਸਤੀ ਤੋਂ ਮੁਰਾਦ ਦਾਨੀ ਦੇਵੇ, ਸੰਤੋਖੀ ਦੇਵੇ, ਸਦਾਚਾਰੀ ਦੇਵੇ। ਸਤੀ ਦੇ ਸੰਤੋਖੀ ਖਾਏ ਤੇ ਖਾਣ ਵਾਲਾ ਸੰਤੁਸ਼ਟ ਹੋਵੇ। ਸੰਤੋਖੀ ਹੋਵੇ। ਤ੍ਰਿਸ਼ਨਾਲੂ ਨਾ ਹੋਵੇ। ਲੋਭੀ ਨਾ ਹੋਵੇ। ਖਾਣ ਵਾਲਾ ਲੋਭੀ ਹੈ। ਬੜਾ ਪ੍ਰਬਲ ਲੋਭੀ। ਦੇਣ ਵਾਲਾ ਸਤਿਵਾਦੀ ਨਹੀਂ ਹੈ। ਸੰਤੋਖੀ ਨਹੀਂ ਹੈ। ਰਾਜਨੀਤਿਕ ਹੈ। ਉਸਦੇ ਕੁਝ ਹੋਰ ਉਦੇਸ਼ ਹਨ। ਸੇਵਾ ਦਾ ਉਦੇਸ਼ ਨਹੀਂ ਹੈ। ਤਾਂ ਫਿਰ ਦੇਣਾ ਵੀ ਗ਼ਲਤ ਹੋ ਗਿਆ। ਲੈਣਾ ਵੀ ਗ਼ਲਤ ਹੋ ਗਿਆ। ਇਹ ਦੇਣਾ ਵੀ ਪਾਖੰਡ ਹੋ ਗਿਆ। ਲੈਣਾ ਵੀ ਪਾਖੰਡ ਹੋ ਗਿਆ। ਇਹ ਤਾਂ ਯਾਂਤਰਿਕ ਹੈ। ਮਸ਼ੀਨੀ ਹੈ।

*ਸਤੀ ਦੇ ਸੰਤੋਖੀ ਖਾਏ॥ ਨਾਨਕ ਦਰਿ ਦੀਦਾਰ ਸਮਾਏ॥*

ਇਹਨਾਂ ਦੋਹਾਂ ਨੂੰ ਫਿਰ ਪ੍ਰਭੂ ਦਾ ਦੀਦਾਰ ਹੁੰਦਾ ਹੈ। ਇਹ ਦੀਦਾਰ ਵਿਚ ਲੀਨ ਹੁੰਦੇ ਹਨ, ਖਾਣ ਵਾਲਾ ਵੀ ਤੇ ਦੇਣ ਵਾਲਾ ਵੀ। ਦੇਣ ਵਾਲਾ ਸਤਿਵਾਦੀ ਹੈ। ਲੈਣ ਵਾਲਾ ਸੰਤੋਖੀ ਹੈ। ਸੰਤੋਖੀ ਤੋਂ ਮੁਰਾਦ ਜੋ ਕੁਝ ਹੈ, ਜਿਤਨਾ ਹੈ, ਠੀਕ ਹੈ। ਤੇ ਦੇਣ ਵਾਲਾ ਸਤਿਵਾਦੀ ਹੋਵੇ, ਸਦਾਚਾਰੀ ਹੋਵੇ। ਇਸ ਭਾਵਨਾ ਨਾਲ ਸੇਵਾ ਕਰੇ ਕਿ ਹੇ ਪ੍ਰਭੂ ! ਤੇਰੀ ਮਖ਼ਲੂਕ ਹੈ, ਤੇਰੀ ਖ਼ਲਕਤ ਹੈ। ਇਹ ਜਾਣ ਕੇ ਸੇਵਾ ਕਰੇ, ਸਭ ਤੇਰਾ ਹੀ ਰੂਪ ਹਨ। ਤੇ ਜੇ ਸਾਰੇ ਮੰਗਤੇ ਹਨ ਤਾਂ ਇਸਦਾ ਹੰਕਾਰ ਵੱਧੇਗਾ। ਮੰਗਤੇ ਨਹੀਂ, ਸਭ ਪ੍ਰਭੂ ਦਾ ਰੂਪ ਹਨ। ਇਸ ਭਾਵਨਾ ਨਾਲ ਸੇਵਾ ਕਰੇ। ਸੰਤੋਖੀ ਬੰਦੇ ਨੂੰ ਵੀ ਪ੍ਰਮਾਤਮਾ ਦੇ ਦੀਦਾਰ ਹੋ ਸਕਦੇ ਹਨ। ਇਸ ਸੰਤੁਸ਼ਟ ਪੁਰਸ਼ ਨੂੰ ਵੀ ਪ੍ਰਮਾਤਮਾ ਦੀ ਝਲਕ ਮਿਲ ਸਕਦੀ ਹੈ। ਧੰਨ ਗੁਰੂ ਅਮਰਦਾਸ ਜੀ ਦਾ ਇਹ ਪਾਵਨ ਪਵਿੱਤਰ ਸਲੋਕ-

*ਸਤਿਗੁਰ ਕੀ ਸੇਵਾ ਸਫਲੁ ਹੈ*

ਪਰ ਇਕ ਸ਼ਰਤ ਹੈ-

*ਜੇ ਕੋ ਕਰੇ ਚਿਤੁ ਲਾਇ॥*

ਜੇਕਰ ਚਿੱਤ ਨਹੀਂ ਤਾਂ ਸੇਵਾ ਸਫਲ ਨਹੀਂ ਹੈ। ਕਈ 20-20, 30-30 ਸਾਲ ਤੋਂ ਸੇਵਾ ਕਰ ਰਹੇ ਹਨ ਪਰ ਰੋਂਦੇ ਪਿੱਟਦੇ ਦੇਖੀਦਾ ਹੈ। ਕੁਝ ਵੀ ਨਹੀਂ ਹੈ। ਸੇਵਾ ਤਾਂ ਬੜੀ ਹੈ ਅਤੇ ਫਿਰ ਨਿਰਾਸ਼ ਵੀ ਹੋ ਜਾਂਦੇ ਹਨ। ਗੁਰੂ ਤੇਰੀ ਸੇਵਾ ਕਰ ਰਹੇ ਹਾਂ। ਇਹ ਸੇਵਾ ਮਹਾਨ ਬਣਾ ਦੇਵੇਗੀ।

*ਗੁਰ ਸੇਵਾ ਤਪਾਂ ਸਿਰਿ ਤਪ ਸਾਰ॥*

(ਅੰਗ ੪੨੩)

ਇਹ ਸਿਰਮੌਰ ਤੱਪਾਂ ਦੇ ਵਿਚੋਂ ਮਹਾਨ ਤੱਪ ਹੈ। ਸਿਰਫ਼ ਚਿੱਤ ਨਾਲ ਜੋੜਨਾ ਹੈ, ਬਸ ਇਹੀ ਔਖਾ ਕੰਮ ਹੈ। ਚਿੱਤ ਨਹੀਂ ਜੁੜਦਾ, ਹੱਥ ਤਾਂ ਜੁੜ ਜਾਂਦੇ ਹਨ। ਜ਼ਬਾਨ ਤਾਂ ਪਾਠ ਨਾਲ ਜੁੜ ਜਾਂਦੀ ਹੈ, ਚਿੱਤ ਨਹੀਂ ਜੁੜਦਾ। ਹੱਥ ਤਾਂ ਸੇਵਾ ਨਾਲ ਜੁੜ ਜਾਂਦੇ ਹਨ, ਚਿੱਤ ਨਹੀਂ ਜੁੜਦਾ। ਤਨ ਤਾਂ ਸੰਗਤ ਵਿਚ ਬੈਠ ਜਾਂਦਾ ਹੈ, ਮਨ ਨਹੀਂ ਬੈਠਦਾ। ਪੈਰ ਤਾਂ ਗੁਰੂ ਦੇ ਮਾਰਗ ਵੱਲ ਚੱਲ ਪੈਂਦੇ ਹਨ, ਮਨ ਨਹੀਂ ਚੱਲਦਾ ਤਾਂ ਫਿਰ ਪੈਰਾਂ ਦਾ ਚੱਲਣ ਪਹੁੰਚਾਉਂਦਾ ਨਹੀਂ। ਹੱਥਾਂ ਦਾ ਕਰਨਾ ਸਫਲ ਨਹੀਂ ਹੁੰਦਾ। ਜ਼ਬਾਨ ਦਾ ਕੁਝ ਬੋਲਣਾ ਕੁਝ ਪ੍ਰਾਪਤ ਨਹੀਂ ਕਰਾਉਂਦਾ। ਜ਼ਬਾਨ ਬੋਲਦੀ ਹੈ। ਇਹ ਯਾਂਤਰਿਕ ਹੈ। ਹਿਰਦਾ ਨਾਲ ਜੁੜ ਗਿਆ ਹੈ। ਸ਼ਾਇਦ ਗੁਰੂ ਗ੍ਰੰਥ ਸਾਹਿਬ ਦੀ ਪੰਗਤੀ ਜ਼ਿੰਦਗੀ ਬਦਲ ਦੇਵੇ। ਇਹ ਲੋਹੇ ਨੂੰ ਕੰਚਨ ਕਰ ਦੇਵੇ। ਇਹ ਜ਼ਹਿਰ ਨੂੰ ਅੰਮ੍ਰਿਤ ਬਣਾ ਦੇਵੇਗੀ ਇਕੋ ਪੰਗਤੀ। ਹੱਥ ਜੋੜਨ ਵਿਚ, ਸੇਵਾ ਵਿਚ ਹੱਥਾਂ ਨੂੰ ਸ਼ਾਮਿਲ ਕਰਨ ਵਿਚ ਮਨੁੱਖ ਸਫਲ ਹੋ ਜਾਂਦਾ ਹੈ। ਬੱਚੇ ਸਫਲ ਹੋ ਜਾਂਦੇ ਹਨ। ਬੁੱਢੇ ਸਫਲ



ਹੋ ਜਾਂਦੇ ਹਨ। ਬੀਬੀਆਂ ਸਫਲ ਹੋ ਜਾਂਦੀਆਂ ਹਨ ਅਤੇ ਕਾਫ਼ੀ ਲੰਮੇ ਸਮੇਂ ਤੱਕ ਵੀ ਸੇਵਾ ਕਰ ਲੈਂਦੇ ਹਨ ਲੋਕ। ਪਰ ਮੈਂ ਹੈਰਾਨ ਹੁੰਦਾ ਹਾਂ ਉਹਨਾਂ ਦੀ ਚਿੱਤ ਦਿਸ਼ਾ ਚਿਹਰੇ ਤੋਂ ਵੀ ਪ੍ਰਗਟ ਹੁੰਦੀ ਹੈ। ਉਹਨਾਂ ਦੀਆਂ ਗੱਲਾਂ ਬਾਤਾਂ ਤੋਂ ਵੀ ਪ੍ਰਗਟ ਹੁੰਦੀ ਹੈ। ਲੰਗਰ ਵੰਡਦਿਆਂ ਗੱਲਾਂ ਬਾਤਾਂ। ਲੰਗਰ ਬਣਾਉਂਦਿਆਂ ਗੱਲਾਂ ਬਾਤਾਂ। ਗੁਰਦੁਆਰਿਆਂ ਵਿਚ ਮੈਂ ਦੇਖਕੇ ਹੈਰਾਨ ਹੁੰਦਾ ਹਾਂ। ਇਕ ਘੰਟਾ ਸੇਵਾ ਕਰ, ਅੱਧਾ ਘੰਟਾ ਸੇਵਾ ਕਰ ਪਰ ਚਿੱਤ ਨੂੰ ਜੋੜ ਕੇ ਕਰ ਤਾਂ ਸਫਲ ਹੈ। 8 ਘੰਟੇ ਸੇਵਾ ਕੀਤੀ। ਹੱਥਾਂ ਨੂੰ ਜੋੜਿਆ ਪਰ ਚਿੱਤ ਨਹੀਂ ਜੋੜਿਆ ਤਾਂ ਫਿਰ ਉਹ ਧਾਰਮਿਕ ਕੰਮ ਨਾ ਹੋਇਆ, ਸੰਸਾਰਿਕ ਹੋ ਗਿਆ। ਦੁਨੀਆਂ ਦੀ ਸੇਵਾ, ਪ੍ਰਮਾਤਮਾ ਦੀ ਸੇਵਾ। ਇੰਝ ਕਹਿ ਲਉ। ਸਾਰੀ ਖ਼ਲਕਤ ਉਸੇ ਦੀ ਹੈ। ਅੰਨ ਪਾਣੀ ਖ਼ਲਕਤ ਨੂੰ ਛਕਾਉਣਾ ਹੈ, ਪ੍ਰਮਾਤਮਾ ਨੂੰ ਨਹੀਂ। ਉਹ ਨਿਰਾਹਾਰੀ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ ਉਹ ਨਿਰਾਹਾਰੀ ਹੈ।

*ਨਿਰਾਹਾਰ ਨਿਰਵੈਰ ਸੁਖਦਾਈ॥*

ਬੜੀ ਸੋਹਣੀ ਪੰਗਤੀ ਹੈ ਗੁਰੂ ਅਰਜਨ ਦੇਵ ਜੀ ਦੀ। *ਨਿਰਾਹਾਰ ਨਿਰਵੈਰ ਸੁਖਦਾਈ॥* ਉਹ ਨਿਰਾਹਾਰ ਹੈ। ਉਸਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ, ਕਿਉਂਕਿ ਉਹ ਨਿਰਾਕਾਰ ਹੈ, ਨਿਰਾਹਾਰ ਹੈ। ਆਹਾਰ ਤੋਂ ਬਿਨਾਂ ਹੈ ਪਰ ਉਸਨੇ ਜੋ ਆਕਾਰ ਬਣਾਇਆ ਹੈ, ਖ਼ਲਕਤ ਬਣਾਈ ਹੈ, ਉਹ ਤਾਂ ਆਹਾਰ ਦੇ ਆਸਰੇ 'ਤੇ ਜੀਅ ਸਕਦੀ ਹੈ। ਸੋ ਆਹਾਰ ਖ਼ਲਕਤ ਲਈ ਹੈ ਤੇ ਖ਼ਲਕਤ ਉਸੇ ਦਾ ਰੂਪ ਹੈ। ਉਸੇ ਦਾ ਰੂਪ ਜਾਣ ਕੇ ਆਹਾਰ ਪੇਸ਼ ਕਰ ਰਿਹਾ ਹੈ, ਦੇ ਰਿਹਾ ਹੈ ਸਤਿਕਾਰ ਨਾਲ। ਸ਼ਰਧਾ ਨਾਲ। ਇਹ ਗੁਰੂ ਦੀ ਸੇਵਾ ਹੈ। ਇਹ ਸਫਲ ਹੈ। ਪਰ ਇਸਦੇ ਵਿਚ ਚਿੱਤ ਵੀ ਜੁੜੇ। ਜੇ ਚਿੱਤ ਨਾ ਜੁੜਿਆ ਤਾਂ ਇੰਝ ਹੋਇਆ ਕਿ ਭੋਜਨ ਦੀ ਬੁਰਕੀ ਮੈਂ ਮੂੰਹ ਵਿਚ ਰੱਖ ਲਈ ਹੈ। ਜ਼ਬਾਨ ਨਾਲ ਜੁੜ ਗਈ ਹੈ। ਥੋੜ੍ਹਾ ਸੁਆਦ ਵੀ ਆ ਗਿਆ ਹੈ। ਮੈਂ ਥੱਲੇ ਨਹੀਂ ਕੀਤੀ ਤਾਂ ਭੁੱਖ ਨਹੀਂ ਮਿੱਟਣੀ। ਸਰੀਰ ਦੀਆਂ ਲੋੜਾਂ ਦੀ ਪੂਰਤੀ ਵੀ ਨਹੀਂ ਹੋਣੀ। ਇਸ ਵਾਸਤੇ ਸਾਰੀ ਜ਼ਿੰਦਗੀ ਜਿਹੜੇ ਰਸਨਾ ਨਾਲ ਪੜ੍ਹਦੇ ਰਹਿੰਦੇ ਹਨ ਤੇ ਚਿੱਤ ਨਹੀਂ ਜੋੜਦੇ, ਹੁੰਦਾ ਕੁਝ ਵੀ ਨਹੀਂ ਹੈ। ਕੋਈ ਵੀ ਸੇਵਾ ਕਰੇ ਚਿੱਤ ਲਾ ਕੇ ਕਰੇ ਤਾਂ ਇਕ ਤਿੱਲ ਜਿਤਨੀ ਕੀਤੀ ਸੇਵਾ ਵੀ ਵਿਅਰਥ ਨਹੀਂ ਜਾਏਗੀ। ਫੱਲਦਾਇਕ ਹੈ। ਲਾਜ਼ਮੀ ਝੋਲੀ ਵਿਚ ਕੁਝ ਨਾ ਕੁਝ ਪਏਗਾ।

*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥*

ਜੋ ਮਨ ਚਾਹੁੰਦਾ ਹੈ, ਜੋ ਮਨ ਦੀਆਂ ਇੱਛਾਵਾਂ ਹਨ, ਸਭ ਪ੍ਰਾਪਤ ਹੋ ਜਾਂਦਾ ਹੈ। ਇਸ ਤੋਂ ਮੁਰਾਦ ਮਨ ਐਸਾ ਹੈ, ਇਸ ਦੀਆਂ ਕੁਝ ਗ਼ਲਤ ਚਾਹਤਾਂ ਹੁੰਦੀਆਂ ਹਨ। ਇਸ ਦੀਆਂ ਖ਼ਾਹਿਸ਼ਾਂ 90% ਗ਼ਲਤ ਹੁੰਦੀਆਂ ਹਨ ਅਤੇ 10% ਸਹੀ ਹੁੰਦੀਆਂ ਹਨ। ਚਿੱਤ ਜੋੜ ਕੇ ਜਿਹੜਾ ਸੇਵਾ ਕਰ ਰਿਹਾ ਹੈ, ਇਸ ਨਾਲ ਜਿਹੜੀਆਂ ਗ਼ਲਤ ਖ਼ਾਹਿਸ਼ਾਂ ਹਨ, ਮਿੱਟਦੀਆਂ ਜਾਂਦੀਆਂ ਹਨ ਤੇ ਥੋੜੀਆਂ ਬਹੁਤੀਆਂ ਜਿਹੜੀਆਂ ਚੰਗੀਆਂ ਖ਼ਾਹਿਸ਼ਾਂ ਹਨ, ਉਹ ਪੂਰੀਆਂ ਹੋ ਜਾਂਦੀਆਂ

ਹਨ। ਇਸ ਤਰ੍ਹਾਂ ਸੇਵਾ ਕਰਨ ਵਾਲੇ ਦਾ ਮਨ ਨਿਰ-ਇੱਛਤ ਹੋ ਜਾਂਦਾ ਹੈ। ਆਸਾ ਦੇ ਬੋਧ ਦੇ ਥੱਲੇ ਦੱਬਿਆ ਨਹੀਂ ਰਹਿੰਦਾ ਅਤੇ ਇਸ ਤਰ੍ਹਾਂ ਦੀ ਸੇਵਾ ਕਰਨ ਦੇ ਨਾਲ ਉਸਦਾ ਅਹੰਕਾਰ ਮਿੱਟ ਜਾਂਦਾ ਹੈ। ਉਸਦੇ ਅੰਦਰੋਂ ਹਉਮੈ ਚਲੀ ਜਾਂਦੀ ਹੈ। ਉਹ ਸੇਵਾ ਕਰਦਾ ਹੈ, ਸਭ ਨੂੰ ਮਹਾਨ ਜਾਣ ਕੇ। ਉਹ ਸੇਵਾ ਸਭ ਨੂੰ ਤੁੱਛ ਜਾਣ ਕੇ ਨਹੀਂ ਕਰਦਾ। ਇਹ ਲੋੜਵੰਦ ਹਨ। ਮੈਂ ਲੋੜਾਂ ਪੂਰੀਆਂ ਕਰ ਰਿਹਾ ਹਾਂ। ਨਹੀਂ। ਸੇਵਾ ਚਿੱਤ ਜੋੜ ਕੇ ਕਰ ਰਿਹਾ ਹੈ ਇਹ।

ਇਸਲਾਮੀ ਜਗਤ ਵਿਚ ਹਜ਼ਰਤ ਉਮਰ ਹੋਏ ਹਨ। ਕਹਿੰਦੇ ਹਨ ਇਕ ਤਿੰਨ ਦਿਨ ਦੇ ਭੁੱਖੇ ਨੂੰ, ਕੋਲ ਸਿਰਫ਼ ਇਕੋ ਹੀ ਨਾਨ ਸੀ, ਦੇ ਦਿੱਤਾ। ਫਿਰ ਉਸਦੇ ਪੈਰਾਂ ਉੱਤੇ ਸੱਜਦਾ ਵੀ ਕੀਤਾ। ਉਹ ਭੁੱਖਾ ਵੀ ਫ਼ਕੀਰ ਤਬੀਅਤ ਬੰਦਾ ਸੀ। ਉਸਨੇ ਪੁੱਛ ਲਿਆ, ਹਜ਼ਰਤ ! ਤੁਹਾਡੇ ਪੈਰਾਂ 'ਤੇ ਤਾਂ ਮੈਨੂੰ ਪੈਣਾ ਚਾਹੀਦਾ ਸੀ। ਮੈਂ ਤਿੰਨ ਦਿਨ ਦਾ ਭੁੱਖਾ ਸੀ ਅਤੇ ਤੁਹਾਡੇ ਕੋਲ ਇਕੋ ਨਾਨ ਸੀ। ਇਹ ਤੁਸੀਂ ਮੈਨੂੰ ਦੇ ਦਿੱਤਾ ਹੈ। ਧੰਨਵਾਦ ਤਾਂ ਮੈਂ ਤੁਹਾਡਾ ਕਰਾਂ। ਪਤਾ ਹੈ ਉਮਰ ਨੇ ਕੀ ਆਖਿਆ ? ਉਮਰ ਨੇ ਕਿਹਾ ਮਿੱਤਰਾ, ਭੁੱਖ ਦੀ ਪੀੜਾ ਤਾਂ ਤੂੰ ਸਹਾਰੀ ਹੈ। ਤੇ ਸੇਵਾ ਦਾ ਮੌਕਾ ਮੈਨੂੰ ਖ਼ੁਦਾ ਨੇ ਦਿੱਤਾ ਹੈ। ਤੇਰੇ ਰਾਹੀਂ ਦਿੱਤਾ ਹੈ। ਇਹ ਦੇ ਕੇ ਮੈਨੂੰ ਰੂਹਾਨੀ ਖ਼ੁਸ਼ੀ ਮਿਲੀ ਹੈ। ਇਹ ਨਾਨ ਤੇਰੇ ਹੱਥਾਂ ਵਿਚ ਪਕੜਾ ਕੇ ਮੇਰੇ ਮਨ ਵਿਚ ਇਕਾਗਰਤਾ ਆਈ ਹੈ। ਪਰ ਤੇਰੇ ਪੈਰੀਂ ਮੈਂ ਇਸ ਵਾਸਤੇ ਪਿਆ ਹਾਂ ਕਿ ਭੁੱਖ ਦੀ ਪੀੜਾ ਤੂੰ ਸਹਾਰੀ ਹੈ। ਰੂਹਾਨੀ ਆਨੰਦ ਮੈਨੂੰ ਮਿਲਿਆ। ਇਸਨੂੰ ਗਹਿਰਾਈ ਨਾਲ ਲੈਣਾ। ਖ਼ੁਸ਼ੀ ਮੈਨੂੰ ਮਿਲੀ ਹੈ। ਇਸ ਕਰਕੇ ਮੈਂ ਤੇਰੇ ਪੈਰੀਂ ਪੈ ਰਿਹਾ ਹਾਂ। ਇਕ ਇਹ ਢੰਗ ਹੈ। ਇਸ ਢੰਗ ਨਾਲ ਜੇਕਰ ਕੋਈ ਖ਼ਲਕਤ ਦੀ ਸੇਵਾ ਕਰਦਾ ਹੈ ਤਾਂ ਗੁਰੂ ਦੀ ਸੇਵਾ ਹੈ ਅਤੇ ਇਸ ਤਰ੍ਹਾਂ ਦੀ ਸੇਵਾ ਕਰਨ ਵਾਲੇ ਦੀਆਂ ਸਾਰੀਆਂ ਹੀ ਖ਼ਾਹਿਸ਼ਾਂ ਪੂਰੀਆਂ ਹੋ ਜਾਂਦੀਆਂ ਹਨ।

*ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ॥*

ਹਰ ਵਕਤ ਇਸ ਤਰ੍ਹਾਂ ਦੀ ਸੇਵਾ ਕਰਨ ਵਾਲਾ ਫਿਰ ਸੱਚ ਵਿਚ ਲੀਨ ਹੋ ਜਾਂਦਾ ਹੈ ਅਤੇ ਉਸਦੇ ਸਾਰੇ ਬੰਧਨ ਟੁੱਟ ਜਾਂਦੇ ਹਨ। ਉਹ ਮੁਕਤ ਹੋ ਜਾਂਦਾ ਹੈ। ਧਰਮ ਦਾ ਫਲ ਮੰਨਿਆ ਗਿਆ ਹੈ ਸਵਰਗ ਅਤੇ ਜੋ ਧਾਰਮਿਕ ਨਹੀਂ, ਉਸਦੀ ਝੋਲੀ ਵਿਚ ਪੈਂਦਾ ਹੈ ਨਰਕ। ਕਿਸੇ ਹੱਦ ਤੱਕ ਇਸਲਾਮ, ਈਸਾਈਅਤ, ਯਹੂਦੀ, ਪਾਰਸੀ ਇਸ ਤੋਂ ਉੱਚੀ ਕੋਈ ਅਵਸਥਾ ਵੀ ਨਹੀਂ ਮੰਨਦੇ। ਜੰਨਤ ਇਸ ਤੋਂ ਉੱਚੀ ਤਾਂ ਕੋਈ ਅਵਸਥਾ ਹੀ ਨਹੀਂ ਹੈ। ਦੋਜ਼ਕ ਇਸ ਤੋਂ ਥੱਲੇ ਹੈ। ਹੋਰ ਕੋਈ ਅਵਸਥਾ ਹੀ ਨਹੀਂ ਹੈ।

ਇਸਦੀ ਗਹਿਰਾਈ ਵਿਚ ਜੇ ਥੋੜਾ ਜਿਹਾ ਜਾਈਏ। ਮਨੁੱਖ ਜੋ ਕੁਝ ਨਹੀਂ ਚਾਹੁੰਦਾ, ਉਸ ਸਾਰੇ ਨੂੰ ਇਕੱਠਾ ਕਰਕੇ ਇਸਨੇ ਨਾਮ ਦਿੱਤਾ ਹੈ ਨਰਕ। ਮਨੁੱਖ ਜੋ ਕੁਝ ਵੀ ਚਾਹੁੰਦਾ ਹੈ, ਉਸ ਸਾਰੇ ਨੂੰ ਇਕੱਠਾ ਕਰਕੇ ਨਾਮ ਦਿੱਤਾ ਹੈ ਸਵਰਗ। ਸਵਰਗ ਤੇ ਨਰਕ ਕੋਈ ਭੂਗੋਲਿਕ ਦਿਸ਼ਾ ਨਹੀਂ ਹੈ। ਨਕਸ਼ਾ ਲੈ ਕੇ ਲੱਭਣ ਨਾ ਲੱਗ ਪੈਣਾ। ਨਰਕ ਕਿਹੜੀ ਥਾਂ 'ਤੇ ਹੈ ? ਸਵਰਗ ਕਿੱਥੇ ਹੈ ? ਜਿਹੜਾ ਜਿਹੜਾ ਦੁੱਖ ਮਨੁੱਖ ਨੂੰ ਨਹੀਂ ਚਾਹੀਦਾ ਤੇ ਉਹ ਸਾਰੇ



ਦੁੱਖ ਇਸਨੇ ਇਕੱਠੇ ਕੀਤੇ ਹਨ। ਇਹ ਨਹੀਂ ਚਾਹੀਦਾ, ਇਹ ਵੀ ਨਹੀਂ ਚਾਹੀਦਾ। ਉਹਨਾਂ ਸਾਰੇ ਦੁੱਖਾਂ ਦਾ ਨਾਮ ਇਸਨੇ ਰੱਖਿਆ ਹੈ ਨਰਕ ਅਤੇ ਜਿਹੜੇ ਜਿਹੜੇ ਸੁੱਖ ਇਸਨੂੰ ਚਾਹੀਦੇ ਹਨ, ਉਸ ਸਾਰੀ ਚਾਹਤ ਨੂੰ ਇਕੱਠਾ ਕਰਕੇ ਉਸਦਾ ਨਾਮ ਇਸਨੇ ਰੱਖਿਆ ਹੈ ਸਵਰਗ। ਪਰ ਗੁਰਮਤਿ ਤਾਂ ਸਾਡੇ ਦੇਸ਼ ਦਾ ਧਰਮ ਹੈ। ਮੈਂ ਦੇਸ਼ ਦਾ ਧਰਮ ਇਸ ਵਾਸਤੇ ਕਹਿੰਦਾ ਹਾਂ, ਜਿਹੜੇ ਰਿਸ਼ੀ, ਮੁਨੀ, ਸੰਤ ਜਨ ਇਸ ਦੇਸ਼ ਨੇ ਪੈਦਾ ਕੀਤੇ ਹਨ, ਸਨਾਤਨੀ ਰਿਸ਼ੀ, ਬੋਧਕ ਰਿਸ਼ੀ, ਜੈਨ ਧਰਮ ਦੇ ਮਹਾਤਮਾ ਅਤੇ ਗੁਰਮਤਿ। ਇਹ ਸਾਰੇ ਕਹਿੰਦੇ ਹਨ ਸਵਰਗ ਨਰਕ ਤੋਂ ਇਕ ਉੱਚੀ ਅਵਸਥਾ ਹੈ। ਉਹ ਕੀ ਹੈ ? ਮੁਕਤੀ। ਨਰਕ ਤੋਂ ਤਾਂ ਮੁਕਤ ਹੋ ਗਏ, ਸਵਰਗ ਤੋਂ ਵੀ ਮੁਕਤ ਹੋ ਗਏ। ਜ਼ੰਜੀਰਾਂ ਟੁੱਟ ਗਈਆਂ ਦੁੱਖਾਂ ਦੀਆਂ, ਜ਼ੰਜੀਰਾਂ ਟੁੱਟ ਗਈਆਂ ਸੁੱਖਾਂ ਦੀਆਂ ਵੀ। ਹੁਣ ਮੈਂ ਅਰਜ਼ ਕਰਾਂ, ਸਵਰਗ ਤੋਂ ਪਤਾ ਚੱਲੇਗਾ ਕਿ ਮਨੁੱਖ ਨੇ ਕਿਹੜੇ ਕਿਹੜੇ ਸੁੱਖ ਕਲਪਿਤ ਕੀਤੇ ਹਨ। ਉਹ ਕੀ ਹਨ ? ਤਾਂ ਸਵਰਗ ਨੂੰ ਦੇਖਦਿਆਂ ਹੀ ਪਤਾ ਚੱਲੇਗਾ ਕਿ ਮਨੁੱਖ ਆਪਣੀ ਜ਼ਿੰਦਗੀ ਵਿਚ, ਇਸ ਜ਼ਮੀਨ ਵਿਚ ਕੀ-ਕੀ ਚਾਹੁੰਦਾ ਹੈ।

ਪ੍ਰਾਚੀਨ ਰਿਸ਼ੀ ਇੰਝ ਕਹਿੰਦੇ ਹਨ ਕਿ ਉਥੇ ਸੋਮ ਰੱਸ ਹੈ। ਇਸਲਾਮ ਕਹਿੰਦਾ ਹੈ ਕਿ ਉੱਥੇ ਅੰਗੂਰੀ ਸ਼ਰਾਬ ਹੈ ਜੋ ਬੋਤਲਾਂ ਵਿਚ ਨਹੀਂ ਮਿਲਦੀ। ਅੰਗੂਰੀ ਸ਼ਰਾਬ ਦੇ ਦਰਿਆ ਪਏ ਵੱਗਦੇ ਹਨ। ਇਹ ਪੀਉ ਵੀ ਅਤੇ ਇਸ਼ਨਾਨ ਵੀ ਸ਼ਰਾਬ ਦੇ ਵਿਚ ਕਰੋ। ਫਿਰ ਉੱਥੇ ਹੂਰਾਂ ਹਨ। ਇੱਥੋਂ ਦੇ ਜਿਹੜੇ ਕਾਲਪਨਿਕ ਲੋਕ ਇਸ ਤਰ੍ਹਾਂ ਦੇ ਹਨ ਉਹ ਕਹਿੰਦੇ ਹਨ ਕਿ ਉੱਥੇ ਅਪੱਛਰਾਂ ਹਨ, ਕਦੀ ਬਿਰਧ ਨਹੀਂ ਹੁੰਦੀਆਂ। ਸਦਾ ਨਵਤਨ ਬਣੀਆਂ ਰਹਿੰਦੀਆਂ ਹਨ। ਫਿਰ ਉੱਥੇ ਸਾਰੀ ਧਰਤੀ ਕੰਚਨ ਦੀ ਹੈ। ਮਹਿਲ ਕੰਚਨ ਦੇ ਹਨ। ਸੋਨੇ ਦੇ ਹਨ।

ਇਸਲਾਮ ਇਹ ਕਹਿੰਦਾ ਹੈ ਕਿ ਉਥੇ ਜਿਹੜੀ ਹਵਾ ਚੱਲਦੀ ਹੈ ਉਹ ਖ਼ੁਸ਼ਬੂਦਾਰ ਹੈ। ਅਤਰ ਸੈਂਟ ਲਾਉਣ ਦੀ ਲੋੜ ਹੀ ਨਹੀਂ ਹੈ। ਸਾਰੀ ਹਵਾ ਹੀ ਸੁਗੰਧਿਤ ਚੱਲਦੀ ਹੈ। ਇਸਲਾਮ ਦਾ ਇਕ ਬਹੁਤ ਵੱਡਾ ਵਿਦਿਆਲਾ ਹੈ, ਮਿਸ਼ਨਰੀ ਕਾਲਜ ਹੈ ਇਹਨਾਂ ਦਾ ਦੇਵਬੰਦ ਦੇ ਵਿਚ ਜ਼ਿਲ੍ਹਾ ਸਹਾਰਨਪੁਰ। ਉਥੋਂ ਦੀਆਂ ਮੈਂ ਪੰਜ ਸੱਤ ਵੱਡੀਆਂ ਕਿਤਾਬਾਂ ਲਿਆਇਆ ਹਾਂ। ਜੰਨਤ ਦੇ ਸਬੰਧ ਵਿਚ ਉਹਨਾਂ ਨੇ ਨਕਸ਼ਾ ਖਿੱਚਿਆ ਹੈ ਕਿ ਜਿਸਨੇ ਇਤਨੀਆਂ ਨਿਮਾਜ਼ਾਂ ਪੜ੍ਹੀਆਂ ਹਨ, ਇਤਨੇ ਹੱਜ ਕੀਤੇ ਹਨ। ਜ਼ਿੰਦਗੀ ਵਿਚ ਇਤਨੀ ਦਫ਼ਾ ਰੋਜ਼ਾ ਰੱਖਿਆ ਹੈ। ਜ਼ਕਾਤ ਕੀਤੀ ਹੈ, ਤਲਾਵਤ ਕੀਤੀ ਹੈ, ਉਸਨੂੰ ਘੱਟ ਤੋਂ ਘੱਟ ਅੱਗੇ ਚੱਲ ਕੇ 100 ਹੂਰਾਂ ਮਿਲਣਗੀਆਂ। ਮੈਂ ਪੜ੍ਹ ਕੇ ਹੈਰਾਨ ਹੋਇਆ, ਕਿਤਨੀਆਂ ਬਚਕਾਨੀਆਂ ਗੱਲਾਂ ਹਨ। ਇਕ ਪੁਰਸ਼ ਨੂੰ 100 ਹੂਰਾਂ ਮਿਲਣਗੀਆਂ ਤੇ ਜਿਸ ਇਸਤਰੀ ਨੇ ਇਹ ਸਾਰਾ ਕੁਝ ਕੀਤਾ ਹੋਵੇ ਤਾਂ, ਉਸਨੂੰ 100 ਪੁਰਸ਼ ਮਿਲਣਗੇ ਅੱਗੇ। ਇਹ ਕੀ ਹੈ ? ਜਿਸ ਗੱਲ ਵਿਚ ਮਨੁੱਖ ਨੇ ਸੁੱਖ ਮੰਨਿਆ ਹੈ, ਉਸੇ ਸੁੱਖ ਦਾ ਵਿਸਥਾਰ ਕਰਕੇ ਉਸਦਾ ਨਾਮ ਰੱਖਿਆ ਹੈ ਜੰਨਤ। ਇੰਝ ਕਹਿ ਲਉ ਜਿਤਨੇ ਸੁੱਖ ਇਸਨੂੰ ਚਾਹੀਦੇ ਹਨ, ਸਾਰੇ ਇਕੱਠੇ ਕੀਤੇ ਹਨ। ਇੱਟਾਂ ਤੇ ਗਾਰੇ ਦਾ ਮਹਿਲ ਨਹੀਂ, ਸੋਨੇ ਦਾ ਮਹਿਲ। ਮੈਂ ਬਾਰ ਬਾਰ ਕਿਉਂ ਅਤਰ ਸੈਂਟ ਛਿੜਕਦਾ ਰਹਾਂ ? ਖ਼ੁਸ਼ਬੂਦਾਰ

ਹਵਾ ਹੈ। ਕਦੀ ਬੁੱਢਾ ਨਾ ਹੋਵਾਂ, ਸਦਾ ਜਵਾਨ ਰਹਾਂ ਤੇ ਫਿਰ ਹੂਰਾਂ ਵੀ ਜੋ ਜਵਾਨ ਰਹਿਣ। ਆਖ਼ਿਰ ਸਿਆਣੇ ਤਾਂ ਹਰ ਕੌਮ ਵਿਚ ਪੈਦਾ ਹੁੰਦੇ ਹਨ। ਗੁਲਾਬ ਦਾ ਫੁੱਲ ਕੇਵਲ ਸਾਡੇ ਘਰ ਵਿਚ ਹੀ ਤਾਂ ਨਹੀਂ ਪੈਦਾ ਹੋਵੇਗਾ, ਮੁਸਲਮਾਨ ਦੇ ਘਰ ਵਿਚ ਵੀ ਹੋ ਸਕਦਾ ਹੈ, ਹਿੰਦੂ ਦੇ ਘਰ ਵਿਚ ਵੀ ਹੋ ਸਕਦਾ ਹੈ। ਈਸਾਈ ਦੇ ਘਰ ਵਿਚ ਵੀ ਹੋ ਸਕਦਾ ਹੈ। ਸਿਆਣੇ ਮਨੁੱਖ ਹਰ ਕੌਮ ਵਿਚ ਪੈਦਾ ਹੋਏ ਹਨ।

ਇਕਬਾਲ ਜੈਸਾ ਸਿਆਣਾ ਮਨੁੱਖ ਕਹਿੰਦਾ ਹੈ ਕਿ ਇਸਲਾਮ ਨੇ ਇਸ ਤਰ੍ਹਾਂ ਦੇ ਕਰਮ ਕਾਂਡੀ ਸ਼ਰਈਆਂ ਵਾਸਤੇ ਨੀਅਤ ਕਰ ਦਿੱਤਾ ਹੈ ਕਿ ਬੰਦਗੀ ਕਰਨ ਵਾਲੇ ਨੂੰ ਬਹਿਸ਼ਤ ਮਿਲੇਗੀ। ਜੰਨਤ ਵਿਚ ਅੰਗੂਰੀ ਸ਼ਰਾਬ ਮਿਲੇਗੀ ਤੇ ਹੂਰਾਂ ਮਿਲਣਗੀਆਂ। ਇਕਬਾਲ ਕਹਿੰਦਾ ਹੈ ਕਿ ਮੈਂ ਨਹੀਂ ਮੰਨਦਾ ਕਿ ਇਸ ਤਰ੍ਹਾਂ ਦੀ ਜੰਨਤ ਹੋਵੇ। ਮੈਂ ਨਹੀਂ ਮੰਨਦਾ ਇਸ ਤਰ੍ਹਾਂ ਦੇ ਸਵਰਗ ਨੂੰ। ਕਿਉਂ ? ਧਰਮ ਨੂੰ ਹੀ ਕਮਜ਼ੋਰ ਕਰਕੇ ਰੱਖ ਦਿੱਤਾ। ਧਰਮ ਨਾਲ ਸ਼ਰਾਬ ਜੋੜ ਦਿੱਤੀ। ਫ਼ਰਕ ਸਿਰਫ਼ ਇਤਨਾ ਹੈ ਕਿ ਜੋ ਇੱਥੇ ਪੀਵੇ, ਹਰਾਮ ਹੈ ਤੇ ਜਿਹੜਾ ਸਵਰਗ ਦੇ ਵਿਚ ਪੀਵੇ, ਜੰਨਤ ਦੇ ਵਿਚ ਪੀਵੇ, ਹਲਾਲ ਹੈ। ਜੋ ਇਥੇ ਦੁਰਾਚਾਰ ਕਰੇ, ਉਸਨੂੰ ਸੰਗਸਾਰ ਕੀਤਾ ਜਾਏਗਾ। ਪੱਥਰ ਮਾਰੇ ਜਾਣਗੇ ਤੇ ਉਥੇ 100 ਹੂਰਾਂ ਮਿਲਣਗੀਆਂ। ਫਿਰ ਨਜ਼ਾਮ ਹੈਦਰਾਬਾਦ ਨੂੰ ਜੰਨਤ ਦੀ ਲੋੜਨ ਨਹੀਂ ਸੀ। ਉਸਨੇ ਜਿਉਂਦੇ ਜੀਅ 600 ਬੇਗਮਾਂ ਰੱਖੀਆਂ ਸਨ। ਫਿਰ ਉਸਨੂੰ ਤਾਂ ਜੰਨਤ ਦੀ ਲੋੜ ਹੀ ਨਹੀਂ। ਸਾਰਾ ਮਹਿਲ ਉਸਦਾ ਅੰਗੂਰੀ ਸ਼ਰਾਬ ਨਾਲ ਭਰਿਆ ਰਹਿੰਦਾ ਸੀ। ਕੀ ਕਰਨਾ ਹੈ ਉਸਨੇ ਜੰਨਤ ਦੇ ਵਿਚ ਜਾ ਕੇ।

ਇਹ ਧਰਮ ਨਹੀਂ ਹੈ ਅਧਰਮ ਹੈ। ਦੋਜ਼ਕ ਦੇ ਵਿਚ ਕੀ ਹੈ ? ਮਨੁੱਖ ਨੂੰ ਜਲਾਇਆ ਜਾ ਰਿਹਾ ਹੈ। ਇਸਦੇ ਬੰਦ-ਬੰਦ ਕੱਟੇ ਜਾ ਰਹੇ ਹਨ। ਜ਼ਬਾਨ ਕੱਟੀ ਜਾ ਰਹੀ ਹੈ। ਕੰਨ ਕੱਟੇ ਜਾ ਰਹੇ ਹਨ। ਸਵਰਗ ਵਿਚ ਕੀ ਮਿਲੇਗਾ, ਇਸ ਬਾਰੇ ਇਸਲਾਮ ਖ਼ਾਮੋਸ਼ ਹੈ। ਈਸਾਈਅਤ ਖ਼ਾਮੋਸ਼ ਹੈ। ਸਾਡੇ ਦੇਸ਼ ਨੇ ਸੋਹਣਾ ਜਵਾਬ ਦਿੱਤਾ ਹੈ। ਧਰਮ ਦਾ ਫੱਲ, ਨਾਮ ਜੱਪਣ ਦਾ ਫੱਲ ਸਵਰਗ ਨਹੀਂ ਹੈ। ਕੁਝ ਵੀ ਨਹੀਂ ਹੈ ਸਵਰਗ। ਜੇਕਰ ਨਾਮ ਜੱਪਣ ਦਾ ਫਲ ਸਵਰਗ ਹੈ ਤਾਂ ਜਿਹੜੇ ਜਿਹੜੇ ਸੁੱਖ ਅਸੀਂ ਕਲਪੇ ਹੋਏ ਹਨ, ਜਗਤ ਨੂੰ ਇਹ ਸੁੱਖ ਦੇਈਏ ਤਾਂ ਸੁੱਖ ਮਿਲ ਜਾਂਦੇ ਹਨ।

*ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ॥*

(ਅੰਗ ੧੩੫੬)

ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਰੱਜ ਕੇ ਦਾਨ ਕੀਤਾ ਸੀ, ਅਸੀਂ ਧਨਵਾਨ ਹੋ ਗਏ। ਗਿਆਨੀ ਨਹੀਂ ਹਾਂ। ਧਨਵਾਨ ਹਾਂ। ਭਗਤ ਨਹੀਂ ਹਾਂ। ਸਿਰਫ ਧਨਵਾਨ ਹਾਂ। ਕੱਲ ਦਾ ਬੀਜਿਆ ਹੋਇਆ ਦਾਨ ਅੱਜ ਫਲੀਭੂਤ ਹੋ ਗਿਆ। ਧਨਵਾਨ ਹੋ ਗਏ ਹਾਂ। ਜੰਮਿਆ ਕਿਸੇ ਕਰੋੜਾਂਪਤੀ ਦੇ ਘਰ ਵਿਚ ਤਾਂ ਜਨਮ ਤੋਂ ਹੀ ਕਰੋੜਾਂਪਤੀ ਹੈ। ਪੂਰਬਲਾ ਦਾਨ। ਤਪੱਸਿਆ ਨਹੀਂ ਹੈ। ਨਾਮ ਸਾਧਨਾ ਨਹੀਂ ਸੀ। ਇਸ ਵਾਸਤੇ ਬੜੇ ਬੜੇ ਧਨਾਢਾਂ ਦੇ ਘਰਾਂ



ਵਿਚ ਮੈਂ ਗੋਬਰ ਗਨੇਸ਼ ਪੈਦਾ ਹੁੰਦੇ ਦੇਖੇ ਹਨ ਬੱਚੇ। ਕੁਝ ਵੀ ਨਹੀਂ ਹਨ। ਬਿਲਕੁਲ ਗੋਬਰ ਗਨੇਸ਼। ਹੱਦ ਹੋ ਗਈ। ਇੰਨੇ ਚੋਟੀ ਦੇ ਧਨਵਾਨ ਤੇ ਉਹਨਾਂ ਦੇ ਬੱਚੇ ਕੀ ਹਨ। ਕੁਝ ਵੀ ਨਹੀਂ, ਪਰ ਉਹ ਬੱਚੇ ਧਨਵਾਨ ਤਾਂ ਹਨ ਕਿਉਂਕਿ ਜਨਮ ਤੋਂ ਹਨ। ਧਨ ਦਿੱਤਾ ਸੀ ਕਿਧਰੇ। ਦਿੰਦੇ ਰਹੇ ਹੋਣਗੇ ਅਤੇ ਹੁਣ ਧਰਤੀ ਵਿਚ ਜਿਹੜਾ ਬੀਜ ਪਾਈਏ ਉਹ ਪਲਟ ਕੇ ਵਾਪਿਸ ਆਉਂਦਾ ਹੈ। ਕਈ ਗੁਣਾ ਵਾਪਿਸ ਆਉਂਦਾ ਹੈ। ਕੀਤਾ ਹੋਇਆ ਦਾਨ ਪਲਟ ਕੇ ਵਾਪਿਸ ਆ ਗਿਆ। ਧਨਵਾਨ ਹੈ, ਪਰ ਨਾਮ ਕੋਈ ਨਹੀਂ। ਰੱਬੀ ਰੱਸ ਕੋਈ ਨਹੀਂ। ਆਨੰਦ ਨਹੀਂ ਹੈ। ਇਹ ਬਥੇਰਿਆਂ ਨੂੰ ਨਸੀਬ ਹੁੰਦਾ ਹੈ।

ਜੇਕਰ ਇਹ ਸਵਰਗ ਹੈ ਤਾਂ ਇੰਝ ਕਹਿ ਲਈਏ ਫਿਰ ਅਮਰੀਕਾ ਦੇ ਨਿਵਾਸੀ ਤਾਂ ਸਾਰੇ ਹੀ ਸਵਰਗ ਦੇ ਵਿਚ ਹਨ। ਇਹਨਾਂ ਨੂੰ ਕੋਈ ਬੰਦਗੀ ਕਰਨ ਦੀ ਲੋੜ ਹੀ ਨਹੀਂ ਫਿਰ। ਯੂਰਪ ਸਾਰਾ ਸਵਰਗ ਦੇ ਵਿਚ ਹੈ। ਅੱਜ ਉੱਥੇ ਸਾਰੀਆਂ ਸਹੂਲਤਾਂ ਮੁਹੱਈਆ ਹੋ ਗਈਆਂ ਹਨ। ਰਹਿਣ ਨੂੰ ਚੰਗੇ ਤੋਂ ਚੰਗਾ ਮਕਾਨ ਹੈ। ਖਾਣ ਪੀਣ ਨੂੰ ਚੰਗੇ ਤੋਂ ਚੰਗੇ ਪਕਵਾਨ ਹਨ। ਪਹਿਨਣ ਨੂੰ ਚੰਗੇ ਤੋਂ ਚੰਗੇ ਬਸਤਰ ਹਨ। ਤੁਰਨ ਫਿਰਨ ਨੂੰ ਚੰਗੀਆਂ ਤੋਂ ਚੰਗੀਆਂ ਕਾਰਾਂ ਹਨ। ਸਾਰੀਆਂ ਸਹੂਲਤਾਂ ਉੱਥੇ ਮੌਜੂਦ ਹਨ ਅਤੇ ਬਹੁਤ ਸਾਰੇ ਐਸੇ ਬੰਧਨ, ਜੋ ਮਨੁੱਖ ਦੀ ਕਲਪਨਾ ਹੈ ਨਾ ਹੋਣ, ਨਹੀਂ ਹਨ ਉਥੇ। ਉਹ ਤਾਂ ਫਿਰ ਜੰਨਤ ਦੇ ਵਿਚ ਹਨ, ਪਰ ਨੇੜੇ ਜਾ ਕੇ ਕਦੀ ਦੇਖੋਗੇ ਤਾਂ ਨਰਕ ਪਏ ਭੋਗਦੇ ਹਨ। ਘਰ ਘਰ ਵਿਚ ਦੁੱਖ। ਸਭ ਤੋਂ ਜ਼ਿਆਦਾ ਖ਼ੁਦਕਸ਼ੀ ਉੱਥੇ ਹੈ। ਅਮਰੀਕਾ ਵਿਚ ਕਹਿੰਦੇ ਹਨ 10% ਬੰਦੇ ਪਾਗ਼ਲ ਹਨ। 100 ਦੇ ਵਿਚੋਂ 10 ਬੰਦੇ ਪਾਗਲ ਹਨ ਅਤੇ ਬਾਕੀ ਪਾਗ਼ਲ ਹੋਣ ਦੀ ਹਾਲਤ ਵਿਚ ਹਨ। ਕਿਉਂਕਿ ਜਿੰਨ੍ਹਾਂ ਗੱਲਾਂ ਵਿਚ ਸੁੱਖ ਕਲਪਿਤ ਕੀਤਾ ਹੈ, ਇਹ ਸਾਰੇ ਸਰੀਰਕ ਹਨ। ਇਸਦੇ ਵਿਚ ਮਨ ਨੂੰ ਕੋਈ ਆਨੰਦ ਨਹੀਂ ਮਿਲਦਾ। ਇਹ ਜੋ ਅਬਾਦਤ ਕਰ ਰਿਹਾ ਹੈ, ਇਹ ਜੋ ਨਾਮ ਜੱਪ ਰਿਹਾ ਹੈ, ਇਹ ਜੋ ਸਤਿਸੰਗ ਕਰ ਰਿਹਾ ਹੈ, ਇਸਦਾ ਫੱਲ ਸਵਰਗ ਨਹੀਂ ਤਾਂ ਕੀ ਹੈ ? ਮੋਕਸ਼, ਮੁਕਤੀ।

ਸਤਿਗੁਰੂ ਜੀ ਕਹਿੰਦੇ ਹਨ ਸੇਵਾ ਕਰਦਾ ਹੈ। ਮਨ ਲਾ ਕੇ ਕਰਦਾ ਹੈ, ਚਿੱਤ ਲਾ ਕੇ ਕਰਦਾ ਹੈ ਅਤੇ ਸੇਵਾ ਜਿਸਦੀ ਮੰਤਰ ਬਣ ਜਾਂਦੀ ਹੈ, ਉਸ ਨੂੰ ਮੋਕਸ਼ ਗਤੀ ਦੀ ਪ੍ਰਾਪਤੀ ਹੁੰਦੀ ਹੈ। ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਕਿਸ ਤੋਂ ਮੁਕਤ ? ਬੰਧਨਾਂ ਤੋਂ। ਤੇ ਬੰਧਨ ਕੀ ਹੈ ? ਦੁੱਖਾਂ ਦਾ ਬੰਧਨ ਹੈ। ਸੁੱਖਾਂ ਦਾ ਬੰਧਨ ਹੈ। ਹੋਰ ਕੀ ਹੈ ਬੰਧਨ। ਕਿਸੇ ਨੂੰ ਇਤਨੀਆਂ ਔਕੜਾਂ ਹਨ, ਇਤਨਾ ਦੁੱਖ ਹੈ। ਉਸੇ ਦੁੱਖ ਕਰਕੇ ਝੂਠਾ ਵੀ ਬਣ ਗਿਆ ਹੈ। ਬੇਈਮਾਨ ਵੀ ਹੋ ਗਿਆ ਹੈ। ਧੋਖੇਬਾਜ਼ ਵੀ ਹੋ ਗਿਆ ਹੈ। ਚਲਾਕ ਵੀ ਹੋ ਗਿਆ ਹੈ ਅਤੇ ਉਸੇ ਦੁੱਖਾਂ ਕਰਕੇ ਇਤਨਾ ਗ਼ਲਤ ਹੋ ਗਿਆ ਹੈ, ਸ਼ਰਾਬੀ ਵੀ ਹੋ ਗਿਆ ਹੈ। ਅਮਲੀ ਵੀ ਹੋ ਗਿਆ ਹੈ ਅਤੇ ਜਗਤ ਨੂੰ ਦੁੱਖ ਦੇਣ ਵਾਲਾ ਵੀ ਬਣ ਗਿਆ ਹੈ। ਕਿਉਂਕਿ ਬਹੁਤ ਦੁੱਖੀ ਹੈ ਤੇ ਹੁਣ ਜਦ ਬਹੁਤ ਦੁੱਖੀ ਹੈ ਤਾਂ ਦੁੱਖਾਂ ਦੀ ਪੰਡ ਉਤਾਰਨ ਵਾਸਤੇ ਕਿਸੇ ਨੂੰ ਦੁੱਖ ਦੇਵੇਗਾ। ਥੋੜ੍ਹੇ ਥੋੜ੍ਹੇ ਵੰਡੇਗਾ। ਦੁੱਖੀ ਮਨੁੱਖ ਦੁੱਖ ਹੀ ਦੇਵੇਗਾ, ਹੋਰ ਕੀ ਕਰੇਗਾ। ਫਿਰ ਸੁੱਖ ਹੈ। ਇਹ ਆਪਣੀ ਤਰ੍ਹਾਂ ਦਾ ਬੰਧਨ

ਹੈ। ਹੁਣ ਜਦ ਇਤਨੇ ਦੁਨਿਆਵੀ ਸੁੱਖ ਹਨ ਤਾਂ ਕੌਣ ਅੰਮ੍ਰਿਤ ਵੇਲੇ ਉੱਠੇ। ਕਿਉਂ ਉੱਠੀਏ। ਉਠਾਂਗੇ ਦੱਸ ਵੱਜੇ।

ਦਿੱਲੀ ਵਿਚ ਮੈਂ ਕਿਸੇ ਕੋਲੋਂ ਸੁਣਿਆ ਸੀ ਕਿ ਸਾਡੇ ਕੋਲ ਸਭ ਕੁਝ ਹੈ। ਸਾਨੂੰ ਕੀ ਲੋੜ ਹੈ ਗੁਰਦੁਆਰੇ ਜਾਣ ਦੀ। ਜਿੰਨ੍ਹਾਂ ਕੋਲ ਨਹੀਂ ਹੈ, ਜਾਣ। ਮੈਂ ਕਿਹਾ, ਫਿਰ ਇਤਨੀ ਗੱਲ ਤਾਂ ਸਪਸ਼ੱਟ ਹੋ ਗਈ ਕਿ ਤੈਨੂੰ ਅਜੇ ਧਰਮ ਦੀ ਰੰਚਕ ਮਾਤਰ ਵੀ ਸਮਝ ਨਹੀਂ ਹੈ। ਇੱਥੇ ਹੁਣ ਸੁੱਖਾਂ ਕਰਕੇ ਅਚੇਤ ਹੋ ਗਿਆ ਹੈ। ਮੂੜ ਹੋ ਗਿਆ ਹੈ। ਬੁੱਧੀ ਜੜ੍ਹ ਹੋ ਕੇ ਰਹਿ ਗਈ ਹੈ। ਬਿਲਕੁਲ ਪੱਥਰ ਹੋ ਕੇ ਰਹਿ ਗਿਆ। ਆਲਸੀ ਹੋ ਗਿਆ। ਦਲਿੱਦਰੀ ਹੋ ਗਿਆ। 60% ਧਨਵਾਨਾਂ ਦੇ ਬੱਚੇ ਮੂਰਖ ਹੁੰਦੇ ਹਨ-

*ਮਾਇਆਧਾਰੀ ਅਤਿ ਅੰਨਾ ਬੋਲਾ॥*

(ਅੰਗ ੩੧੩)

ਨਾ ਸੱਚ ਵੇਖ ਸਕਦੇ ਹਨ, ਨਾ ਸੱਚ ਬੋਲ ਸਕਦੇ ਹਨ ਅਤੇ ਨਾ ਸੱਚ ਸੁਣ ਸਕਦੇ ਹਨ। ਅੰਨ੍ਹੇ ਹੁੰਦੇ ਹਨ। ਬਹਿਰੇ ਹੁੰਦੇ ਹਨ। ਗੂੰਗੇ ਹੁੰਦੇ ਹਨ। ਬਿਲਕੁਲ ਜੜ੍ਹ ਬੁੱਧ ਹੋ ਜਾਂਦੇ ਹਨ। ਸੱਚ ਨੂੰ ਸੁਣ ਸਕਣ, ਇਤਨੀ ਤਮੀਜ਼ ਨਹੀਂ ਹੈ। ਸੱਚ ਦਾ ਜੱਪ ਕਰ ਸਕਣ, ਇਤਨੀ ਤਮੀਜ਼ ਨਹੀਂ ਹੈ। ਸੱਚ ਨੂੰ ਵੇਖ ਸਕਣ, ਇਤਨੀ ਤਮੀਜ਼ ਨਹੀਂ ਹੈ। ਮਾੜਾ ਮੋਟਾ ਅੰਨ੍ਹਾ ਨਹੀਂ, ਅਤੀ ਅੰਨ੍ਹਾ ਹੁੰਦਾ ਹੈ।

ਇਕ ਚੋਟੀ ਦੇ ਧਨਾਢਾਂ ਦੇ ਬੱਚਿਆਂ ਦੀ ਸ਼ਾਦੀ ਸੀ। ਮੈਨੂੰ ਖਿੱਚ ਕੇ ਲੈ ਗਏ। ਮੇਰੀ ਕੋਸ਼ਿਸ਼ ਹੁੰਦੀ ਹੈ, ਘੱਟ ਜਾਣ ਦੀ। ਕੀਰਤਨ ਹੋਇਆ ਤੇ ਹੁਣ ਹੁਕਮਨਾਮੇ ਤੋਂ ਬਾਅਦ ਸਿੱਖਿਸ਼ਾ ਹੁੰਦੀ ਹੈ ਤੇ ਮੈਨੂੰ ਤਿੰਨ ਚਾਰ ਉਹਨਾਂ ਦੇ ਰਿਸ਼ਤੇਦਾਰ ਕਹਿਣ ਲੱਗੇ, ਗਿਆਨੀ ਜੀ! ਬੱਚੇ ਦੋਵੇਂ ਪੜ੍ਹੇ ਲਿਖੇ ਹਨ। ਬਹੁਤ ਸਿਆਣੇ ਹਨ। ਤੁਸੀਂ 5-7 ਮਿੰਟ ਵਿਚ ਹੀ ਗੱਲ ਮੁਕਾਇਓ। ਲੋੜ ਨਹੀਂ ਜ਼ਿਆਦਾ ਤੇ ਮੈਂ ਸੁੱਤੇ ਸਿੱਧ ਪੁੱਛ ਲਿਆ ਕਿ ਕੀ ਇਹਨਾਂ ਨੇ ਅੰਮ੍ਰਿਤ ਛੱਕਿਆ ਹੈ ? ਕਹਿੰਦੇ ਅੰਮ੍ਰਿਤ ਤਾਂ ਨਹੀਂ ਛੱਕਿਆ। ਪੰਜ ਬਾਣੀਆਂ ਦਾ ਪਾਠ ਕਰਦੇ ਹਨ? ਇਹ ਤਾਂ ਨਹੀਂ ਕਰਦੇ। ਗੁਰਮੰਤਰ ਦਾ ਜੱਪ ਕਰਦੇ ਹਨ ? ਗੁਰਮੰਤਰ ਦਾ ਜੱਪ, ਇਹ ਕੀ ਹੁੰਦਾ ਹੈ ? ਮੈਂ ਕਿਹਾ ਤੂੰ ਵੀ ਮਹਾਂ ਮੂਰਖ ਹੈਂ। ਬੱਚੇ ਵੀ ਮਹਾਂ-ਮੂਰਖ ਹਨ। ਆਪਾਂ ਤਾਂ ਚੱਲੇ।

ਇਤਨੇ ਮੂਰਖ, ਆਪਣੇ ਆਪ ਨੂੰ ਸਿਆਣਾ ਆਖੀ ਜਾਣ। ਪਤਾ ਹੈ ਸਿਆਣਾ ਕਿਉਂ ਕਹਿੰਦੇ ਹਨ। ਪੰਜਾਬੀ ਦੀ ਇਕ ਕਹਾਵਤ ਹੈ ਜਿੰਨ੍ਹਾਂ ਦੀ ਕੋਠੀ ਦਾਣੇ ਤਿੰਨ੍ਹਾਂ ਦੇ ਕਮਲੇ ਵੀ ਸਿਆਣੇ। ਲੋਕੀਂ ਕਮਲਿਆਂ ਨੂੰ ਸਿਆਣਾ ਆਖੀ ਜਾਂਦੇ ਹਨ। ਹੈ ਨੇ ਮਹਾਂ ਪਾਗ਼ਲ। ਕੋਈ ਸਿਆਣੇ ਨਹੀਂ। ਦਾਣਿਆਂ ਕਰਕੇ ਸਿਆਣੇ ਆਖੇ ਜਾ ਰਹੇ ਹਨ। ਨਾ ਕਦੀ ਜੱਪ, ਨਾ ਕਦੀ ਤੱਪ, ਨਾ ਕਦੀ ਗੁਰਦੁਆਰੇ ਆਉਣਾ ਹੈ। ਨਾ ਅੰਮ੍ਰਿਤ ਵੇਲੇ ਉੱਠਣਾ ਹੈ ਤੇ ਬੱਚੇ ਬੜੇ ਸਿਆਣੇ ਹਨ। ਖ਼ਾਕ ਸਿਆਣੇ ਹਨ ਇਹ ਤਾਂ-



*ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ॥*

(ਅੰਗ ੧੦੧੫)

ਗੁਰਬਾਣੀ ਕਹਿੰਦੀ ਹੈ ਕਿ ਉਹ ਮੂਰਖ ਨਹੀਂ, ਮੂਰਖਾਂ ਦਾ ਮੁੱਖੀ ਹੈ ਜੇਕਰ ਨਾਮ ਨਹੀਂ ਜੱਪਦਾ ਤੇ ਨਾਮ ਨਹੀਂ ਮੰਨਦਾ। ਸਰੀਰ ਵਿਚ ਪੀੜਾ ਹੈ। ਮਨ ਦੇ ਵਿਚ ਸੰਤਾਪ ਹੈ। ਆਰਥਿਕ ਔਕੜਾਂ ਹਨ। ਘਰੇਲੂ ਪ੍ਰੇਸ਼ਾਨੀਆਂ ਹਨ। ਇਹ ਦੁੱਖ ਨਾਮ ਨਹੀਂ ਜੱਪਣ ਦਿੰਦਾ। ਇਹ ਦੁੱਖ ਪ੍ਰਭੂ ਦੇ ਮਾਰਗ 'ਤੇ ਨਹੀਂ ਚੱਲਣ ਦਿੰਦਾ। ਤਾਂ ਦੁੱਖ ਬੰਧਨ ਬਣ ਗਿਆ। ਇਹ ਦੋਵੇਂ ਬੰਧਨ ਹਨ— ਨਰਕ ਦਾ ਬੰਧਨ, ਸਵਰਗ ਦਾ ਬੰਧਨ। ਨਾਮ ਜੱਪਣ ਨਾਲ ਨਰਕ ਦਾ ਬੰਧਨ ਟੁੱਟ ਜਾਂਦਾ ਹੈ। ਭਾਵੇਂ ਤਿੰਨ ਦਿਨ ਚੁੱਲ੍ਹਾ ਨਹੀਂ ਜੱਲਦਾ ਸੀ ਕਬੀਰ ਦੇ ਘਰ, ਪਰ ਕਬੀਰ ਦੇ ਸੁਆਸ ਸੁਆਸ ਵਿਚੋਂ ਪ੍ਰਭੂ ਦਾ ਨਾਮ ਨਿਕਲਦਾ ਸੀ। ਬੰਦਗੀ ਸੀ। ਭਾਵੇਂ ਕਈ ਕਈ ਦਿਨ ਉਸਦੇ ਜੇਬ ਵਿਚ ਇਕ ਕੋਡੀ ਵੀ ਨਹੀਂ ਹੁੰਦੀ ਸੀ, ਪਰ ਉਸਦਾ ਹਿਰਦਾ ਪ੍ਰਭੂ ਨਾਮ ਦੇ ਰੱਸ ਨਾਲ ਭਰਿਆ ਰਹਿੰਦਾ ਸੀ। ਉਹ ਖ਼ੁਦ ਵੀ ਕਹਿੰਦਾ ਹੈ -

*ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਛੂਟਿ ਗੁਮਾਨੀ॥*

(ਅੰਗ ੬੬੯)

ਇਹ ਜਿਹੜੀ ਮਸਤੀ ਮੈਨੂੰ ਮਿਲੀ ਹੈ, ਇਹ ਜਿਹੜਾ ਸਰੂਰ ਮਿਲਿਆ ਹੈ, ਬੜੇ ਧਨਵਾਨ ਹੈਰਾਨ ਹਨ ਕਿ ਰਹਿੰਦਾ ਤਾਂ ਝੁੱਗੀ ਵਿਚ ਹੈ, ਪਾਟੇ ਹੋਏ ਕੱਪੜੇ ਤੇ ਖਾਣ ਨੂੰ ਕੁਝ ਵੀ ਨਹੀਂ। ਇਤਨੀ ਮਸਤੀ, ਇਤਨਾ ਸਕੂਨ, ਇਤਨਾ ਰੱਸ ਕਿਵੇਂ ਹੈ?

ਇਕ ਦਫ਼ਾ ਔਰੰਗਜ਼ੇਬ ਨੇ ਸਰਮੱਦ ਨੂੰ ਜਿਹੜਾ ਉਸਦੀ ਕੈਦ ਵਿਚ ਸੀ ਤੇ ਬਾਅਦ ਵਿਚ ਔਰੰਗਜ਼ੇਬ ਨੇ ਉਸਦਾ ਕਤਲ ਕਰ ਦਿੱਤਾ, ਮਾਰਿਆ ਉਸਨੂੰ। ਸਰਮੱਦ ਨੂੰ ਇਤਨਾ ਕਹਿੰਦਾ ਹੈ, ਇਹ ਜਿਹੜੀ ਤੇਰੀ ਮਸਤੀ ਹੈ, ਹਾਲਾਂਕਿ ਤੇਰੇ ਤਨ 'ਤੇ ਕੱਪੜੇ ਵੀ ਕੋਈ ਨਹੀਂ। ਤੇਰਾ ਘਰ ਵੀ ਕੋਈ ਨਹੀਂ। ਘਾਟ ਵੀ ਕੋਈ ਨਹੀਂ। ਪਰਿਵਾਰ ਵੀ ਕੋਈ ਨਹੀਂ। ਧਨ ਵੀ ਕੋਈ ਨਹੀਂ, ਪਰ ਮਸਤੀ ਤੇ ਸਰੂਰ ਕਿਵੇਂ ਹੈ ? ਮੇਰੇ ਕੋਲ ਸਭ ਕੁਝ ਹੈ, ਸਰੂਰ ਨਹੀਂ ਹੈ। ਚਲੋ ਕਤਲ ਤਾਂ ਮੈਂ ਤੈਨੂੰ ਕਰਨਾ ਹੈ, ਛੱਡਣਾ ਨਹੀਂ, ਕਿਉਂਕਿ ਤੂੰ ਬਹੁਤ ਗੁਸਤਾਖ਼ ਹੈਂ। ਬਹੁਤ ਮੂੰਹ-ਫੱਟ ਹੈਂ, ਪਰ ਫਿਰ ਵੀ ਮੇਰੇ ਅੰਦਰ ਇਹ ਚਾਹਤ ਜਾਗੀ ਹੈ ਕਿ ਇਹ ਸਰੂਰ, ਇਹ ਮਸਤੀ, ਇਹ ਨਿਸ਼ਚਿੰਤਤਾ, ਇਹ ਸ਼ਾਂਤੀ ਤੇਰੇ ਕੋਲ ਕਿਵੇਂ ਹੈ, ਜਦ ਕਿ ਮੈਂ ਦੇਖਦਾ ਹਾਂ ਤੇਰੇ ਕੋਲ ਕੁਝ ਵੀ ਨਹੀਂ। ਨਾ ਧਨ, ਨਾ ਸੰਮਪਦਾ, ਨਾ ਰਹਿਣ ਨੂੰ ਮਕਾਨ। ਦਿੱਲੀ ਦੀਆਂ ਗਲੀਆਂ ਵਿਚ ਰਾਤ ਕੱਟ ਲੈਂਦਾ ਹੈਂ ਤੂੰ। ਤਨ 'ਤੇ ਤੇਰੇ ਕੱਪੜੇ ਨਹੀਂ। ਕਦੀ ਕਦੀ ਘਰ ਘਰ ਵਿਚ ਭਿੱਖਿਸ਼ਾ ਮੰਗ ਲੈਂਦਾ ਹੈਂ। ਰੋਟੀਆਂ ਖਾ ਲੈਂਦਾ ਹੈਂ ਅਤੇ ਗੁਸਤਾਖ਼ ਵੀ ਤੂੰ ਬੜਾ ਹੈਂ, ਪਰ ਮੈਂ ਤੇਰੇ ਕੋਲ ਸਕੂਨ ਵੀ ਦੇਖਦਾ ਹਾਂ। ਇਹ ਮੈਨੂੰ ਕਿਉਂ ਨਹੀਂ ? ਕਿਲ੍ਹੇ ਹਨ ਮੇਰੇ ਕੋਲ, ਮਹਿਲ ਹਨ ਮੇਰੇ ਕੋਲ, ਹਾਥੀ-ਘੋੜੇ ਹਨ ਮੇਰੇ ਕੋਲ, ਧਨ ਸੰਮਪਦਾ ਨਾਲ ਮੇਰੇ ਖ਼ਜ਼ਾਨੇ ਭਰੇ ਪਏ ਹਨ, ਹੀਰੇ ਮੋਤੀ ਹਨ ਮੇਰੇ ਕੋਲ ਪਰ ਸਕੂਨ ਕਿਉਂ ਨਹੀਂ ?

ਸਰਮੱਦ ਕਹਿੰਦਾ ਹੈ ਕਿ ਖ਼ੁਦਾ ਨੇ ਸੋਜ਼ ਦੇ ਨਾਲ ਭਰਿਆ ਹੋਇਆ ਦਿਲ ਪਰਵਾਨੇ ਨੂੰ ਦਿੱਤਾ ਹੈ, ਮੱਖੀ ਨੂੰ ਨਹੀਂ ਦਿੱਤਾ। ਮੱਖੀ ਕੀ ਜਾਣੇ ਦੀਵੇ 'ਤੇ ਜਲਣ ਦਾ ਆਨੰਦ ਕੀ ਹੈ ? ਰੋਸ਼ਨੀ ਦੀ ਪ੍ਰਕਰਮਾ ਕਰਨ ਦਾ ਰੱਸ ਕੀ ਹੈ ? ਤੇ ਰੋਸ਼ਨੀ ਤੋਂ ਸਦਕੇ ਹੋ ਜਾਣਾ, ਨਿਛਾਵਰ ਹੋ ਜਾਣਾ, ਇਸਦਾ ਖੇੜਾ ਕੀ ਹੈ ? ਤੂੰ ਮੱਖੀ ਹੈਂ, ਤੂੰ ਕੀ ਜਾਣੇ। ਖ਼ੁਦਾ ਨੇ ਮੈਨੂੰ ਪ੍ਰਵਾਨਾ ਬਣਾਇਆ ਹੈ। ਆਪਣੀ ਸ਼ਮ੍ਹਾ ਦਾ ਪ੍ਰਵਾਨਾ ਬਣਾਇਆ ਹੈ। ਆਪਣੇ ਨਾਮ ਦਾ ਪ੍ਰਵਾਨਾ ਬਣਾਇਆ ਹੈ। ਉਸਦਾ ਨਾਮ ਇਕ ਚਾਨਣਾ ਹੈ ਤੇ ਮੈਂ ਉਸ ਚਾਨਣੇ ਦਾ ਪ੍ਰਵਾਨਾ ਪਤੰਗਾ ਹਾਂ। ਮੈ ਤਾਂ ਦੀਵੇ ਦੇ ਉੱਤੇ ਜੱਲ ਮਰਨ ਵਾਲਾ, ਪ੍ਰਕਰਮਾ ਕਰਨ ਵਾਲਾ ਹਾਂ। ਤੈਨੂੰ ਕੀ ਪਤਾ ਹੈ ? ਤੂੰ ਤਾਂ ਮੱਖੀ ਹੈਂ।

ਆਖ਼ਰੀ ਸਮੇਂ ਵੀ ਚੋਟ ਕਰ ਗਿਆ। ਕਹਿੰਦੇ ਹਨ ਜਦ ਸਜ਼ਾਏ ਮੌਤ ਦੇਣ ਲੱਗੇ ਤਾਂ ਜੱਲਾਦ ਆਏ ਕੱਟਣ ਵਾਸਤੇ ਗਰਦਨ ਤਾਂ ਔਰੰਗਜ਼ੇਬ ਕਹਿੰਦਾ ਹੈ, ਹੁਣ ਦੇਖ। ਤਾਂ ਔਰੰਗਜ਼ੇਬ ਨੂੰ ਇਹ ਸਰਮੱਦ ਕਹਿੰਦਾ ਹੈ ਕਿ ਜ਼ਿੰਦਗੀ ਦੇਖੀ ਸੀ, ਮੌਤ ਵੀ ਦੇਖਾਂਗੇ। ਸਿਰਫ਼ ਤੂੰ ਹੀ ਨਹੀਂ ਦੇਖੇਂਗਾ। ਜੀਵਨ ਮੈਂ ਦੇਖਿਆ ਹੈ ਅਤੇ ਇਕ ਬੜੀ ਗਹਿਰੀ ਗੱਲ ਕਹਿ ਗਿਆ। ਜੀਵਨ ਮੈਂ ਦੇਖਿਆ ਹੈ ਅਤੇ ਫ਼ਕੀਰ ਉਹ ਹੈ ਬਾਦਸ਼ਾਹ ਜਿਹੜਾ ਆਪਣੀ ਮੌਤ ਵੀ ਦੇਖ ਲਵੇ। ਅਕਸਰ ਮਰਨ ਤੋਂ ਪਹਿਲਾਂ ਲੋਕੀਂ ਬੇਹੋਸ਼ ਹੋ ਜਾਂਦੇ ਹਨ। ਮੌਤ ਕਿਸੇ ਨੂੰ ਨਹੀਂ ਦਿਖਾਈ ਦਿੰਦੀ। ਜਨਮ ਲੈਣ ਸਮੇਂ ਬੇਹੋਸ਼। ਮਰਨ ਸਮੇਂ ਬੇਹੋਸ਼। ਮੈਂ ਆਪਣੀ ਮੌਤ ਵੀ ਦੇਖਾਂਗਾ। ਜੀਵਨ ਤਾਂ ਮੈ ਦੇਖਿਆ ਹੈ। ਜਨਮ ਤਾਂ ਮੈ ਦੇਖਿਆ ਹੈ।

ਸ਼ੇਖ਼ ਸ਼ਰਫ਼ ਸੂਫ਼ੀ ਫਕੀਰ ਨੇ ਗੁਰੂ ਨਾਨਕ 'ਤੇ ਪ੍ਰਸ਼ਨ ਕੀਤਾ ਸੀ ਕਿ ਫ਼ਕੀਰ ਕਿਸਨੂੰ ਕਹਿੰਦੇ ਹਨ? ਗੁਰੂ ਨਾਨਕ ਨੇ ਜਵਾਬ ਦਿੱਤਾ ਸੀ ਕਿ ਫ਼ਕੀਰ ਦਾ ਪਹਿਲਾ ਕਦਮ ਹੈ ਕਿਸੇ ਉੱਚੇ ਲਕਸ਼ ਲਈ ਆਪਣੇ ਆਪ ਨੂੰ ਮਿਟਾ ਦੇਣਾ, ਬਿਲਕੁਲ ਖ਼ਤਮ ਕਰ ਦੇਣਾ ਅਤੇ ਹਮੇਸ਼ਾ ਵਾਸਤੇ ਪ੍ਰਭੂ ਵਿਚ ਲੀਨ ਹੋ ਕੇ ਪ੍ਰਭੂ ਦਾ ਰੂਪ ਹੋ ਜਾਣਾ। ਬਸ, ਇਸੇ ਨੂੰ ਫ਼ਕੀਰੀ ਕਹਿੰਦੇ ਹਨ। ਹੋਰ ਫ਼ਕੀਰੀ ਕੀ ਹੁੰਦੀ ਹੈ, ਕੁਝ ਵੀ ਨਹੀਂ।

ਮੈਂ ਅਰਜ਼ ਕਰਾਂ, ਜੋ ਜੀਂਵਦਿਆਂ ਮੁਕਤ ਨਹੀਂ, ਮਰ ਕੇ ਵੀ ਮੁਕਤ ਨਹੀਂ। ਜੇਕਰ ਸੁੱਖ ਹਨ ਤਾਂ ਇਤਨਾ ਜਕੜਿਆ ਹੋਇਆ ਹੈ ਕਿ ਕਦੀ ਜ਼ਬਾਨ ਤੋਂ ਵਾਹਿਗੁਰੂ ਨਹੀਂ ਨਿਕਲਦਾ। ਜੈਸੇ ਜੈਸੇ ਸੁੱਖ ਵੱਧਦਾ ਜਾ ਰਿਹਾ ਹੈ, ਜ਼ਬਾਨ ਤੋਂ ਵਾਹਿਗੁਰੂ ਕਹਿਣਾ ਔਖਾ ਹੁੰਦਾ ਜਾ ਰਿਹਾ ਹੈ। ਜੈਸੇ ਜੈਸੇ ਮਕਾਨ ਸੋਹਣੇ ਬਣਦੇ ਜਾ ਰਹੇ ਹਨ, ਮਾਲਾ, ਗੁਟਕੇ ਨਹੀਂ ਦਿਖਾਈ ਦਿੰਦੇ। ਮੈਂ ਹੈਰਾਨ ਹੋ ਜਾਂਦਾ ਹਾਂ ਕਿ ਪਹਿਲਾਂ ਲੋਕੀਂ ਸ਼ਰਾਬ ਖ਼ਾਨਿਆਂ ਵਿਚ ਸ਼ਰਾਬ ਪੀਣ ਜਾਂਦੇ ਸਨ, ਪਰ ਹੁਣ ਆਪਣੇ ਘਰ ਨੂੰ ਹੀ ਸ਼ਰਾਬ ਖ਼ਾਨਾ ਬਣਾਇਆ ਹੋਇਆ ਹੈ। ਤਰ੍ਹਾਂ-ਤਰ੍ਹਾਂ ਦੀਆਂ ਬੋਤਲਾਂ ਸਜਾ ਕੇ ਰੱਖੀਆਂ ਹੁੰਦੀਆਂ ਹਨ। ਕਈ ਮੂਰਖਾਂ ਨੂੰ ਇਹ ਵੀ ਨਹੀਂ ਪਤਾ ਹੁੰਦਾ ਕਿ ਅਸੀਂ ਆਖਦੇ ਕੀ ਪਏ ਹਾਂ। ਮੈਨੂੰ ਕਹਿੰਦੇ ਹਨ ਇਹ ਜਰਮਨ ਦੀ ਬੋਤਲ ਹੈ। ਇਹ ਇੰਗਲੈਂਡ ਤੋਂ ਆਈ ਸਕਾਚ ਵਿਸਕੀ ਹੈ। ਵੱਖ-ਵੱਖ ਮੁਲਕਾਂ ਦੀ ਸ਼ਰਾਬ ਇਕੱਠੀ ਕੀਤੀ ਹੋਈ ਹੈ ਤੇ



ਮਾਣ-ਤਾਣ ਦਾ ਵਸੀਲਾ ਬਣਾਇਆ ਹੈ। ਲੰਘ ਗਿਆ ਜ਼ਮਾਨਾ। ਕਿਸੇ ਦਾ ਮਾਣ ਇਸ ਗੱਲ 'ਤੇ ਹੁੰਦਾ ਸੀ, ਰਸਨਾ ਵਾਹਿਗੁਰੂ ਵਾਹਿਗੁਰੂ ਪਈ ਜੱਪਦੀ ਹੈ। ਇਹ ਤਾਂ ਅੰਮ੍ਰਿਤ ਵੇਲੇ ਉੱਠਦਾ ਹੈ। ਇਸਦੇ ਹੱਥ ਵਿਚ ਤੱਸਬੀ ਹੈ। ਗੁਟਕਾ ਹੈ। ਇਹ ਤਾਂ ਭਾਵਨਾ ਨਾਲ ਭਰਿਆ ਹੋਇਆ ਹੈ। ਸ਼ਰਧਾ ਨਾਲ ਭਰਿਆ ਹੋਇਆ ਹੈ। ਨਹੀਂ। ਜੇਬ ਭਰੀ ਹੈ ਕਿ ਨਹੀਂ। ਅੱਜ ਤਾਂ ਸਨਮਾਨ ਇਸ ਗੱਲ ਦਾ ਹੈ। ਸਤਿਕਾਰ ਇਸ ਗੱਲ ਦਾ ਹੈ।

ਬੜੇ ਬੜੇ ਸੰਤਾਂ ਬਾਰੇ ਵੀ ਕਹਿੰਦੇ ਹਨ ਕਿ ਇਹ ਬਹੁਤ ਵੱਡਾ ਸੰਤ ਹੈ। ਬਹੁਤ ਵੱਡਾ ਸੰਤ ਹੈ, ਇਸ ਲਈ ਇਸਦੇ ਕੋਲ ਬਹੁਤ ਵੱਡੀ ਸ਼ਰਧਾ ਹੈ। ਇਸਦੇ ਕੋਲ ਬਹੁਤ ਵੱਡਾ ਗਿਆਨ ਹੈ। ਇਸਦੇ ਕੋਲ ਬਹੁਤ ਵੱਡੀ ਸਮਾਧੀ ਹੈ। ਇਸਦੇ ਕੋਲ ਬਹੁਤ ਬੜੀ ਇਕਾਗਰਤਾ ਹੈ। ਨਹੀਂ। ਇਹ ਗੱਲ ਨਹੀਂ। ਇਸਦੇ ਕੋਲ ਬਹੁਤ ਸਾਰਾ ਧਨ ਹੈ। ਅਸੀਂ ਇਸ ਢੰਗ ਨਾਲ ਨਾਪਣ ਲੱਗ ਪਏ ਹਾਂ। ਨਰਕ ਵੀ ਬੰਧਨ ਬਣ ਜਾਂਦਾ ਹੈ। ਸਵਰਗ ਵੀ ਬੰਧਨ ਬਣ ਜਾਂਦਾ ਹੈ। ਧੰਨ ਗੁਰੂ ਅਮਰਦਾਸ ਜੀ ਮਹਾਰਾਜ ਫ਼ੁਰਮਾਣ ਕਰ ਰਹੇ ਹਨ ਕਿ ਜੋ ਗੁਰੂ ਦੀ ਸੇਵਾ ਚਿੱਤ ਲਾ ਕੇ ਕਰਦਾ ਹੈ, ਉਹ ਨਰਕ ਦੇ ਬੰਧਨ ਅਤੇ ਸਵਰਗ ਦੇ ਬੰਧਨ ਤੋਂ ਉੱਚਾ ਉੱਠ ਕੇ ਮੁਕਤ ਹੋ ਜਾਂਦਾ ਹੈ।

*ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥*
*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥*

(ਅੰਗ ੧੩੭੦)

ਕਬੀਰ ਕਹਿੰਦੇ ਹਨ ਬੱਚ ਗਿਆ ਨਰਕਾਂ ਤੋਂ। ਬੱਚ ਗਿਆ ਸਵਰਗਾਂ ਤੋਂ। ਪ੍ਰਭੂ ਦਾ ਨਾਮ ਜੱਪ ਕੇ ਮਨੁੱਖ ਨੂੰ ਮੋਕਸ਼ ਗਤੀ ਦੀ ਪ੍ਰਾਪਤੀ ਹੁੰਦੀ ਹੈ। ਇਹ ਮੁਕਤੀ ਦਾ ਤਸੱਵਰ ਇਸ ਦੇਸ਼ ਵਿਚ ਪੈਦਾ ਹੋਇਆ ਹੈ। ਮੁਕਤੀ ਸ਼ਬਦ ਵੀ ਨਿਰਾਲਾ ਹੈ। ਇਸਲਾਮ ਤੇ ਈਸਾਈਅਤ ਵਿਚ ਨਹੀਂ। ਉਥੇ ਨਰਕ ਸਵਰਗ ਹੈ। ਇਹੀ ਕਾਰਨ ਹੈ ਕਿ ਦਾਰਸ਼ਨਿਕ ਬੰਦੇ ਲਗਪਗ ਨਾਸਤਿਕ ਹੋ ਗਏ। ਕਾਰਲ ਮਾਰਕਸ, ਫ਼ਰਾਈਡ, ਨੀਤਸ਼ੇ ਜਹੇ ਬੜੇ ਬੜੇ ਚਿੰਤਕ ਨਾਸਤਿਕ ਹੋ ਗਏ।

ਨੀਤਸ਼ੇ ਨੇ ਤਾਂ ਇੱਥੋ ਤੱਕ ਕਹਿ ਦਿੱਤਾ ਕਿ ਚਲੋ ਮੈਂ ਖ਼ੁਦਾ ਨੂੰ ਨਹੀਂ ਮੰਨਦਾ ਤੇ ਨਾ ਹੀ ਮੈਂ ਇਬਾਦਤ ਕਰਦਾ ਹਾਂ। ਮੈਨੂੰ ਨਰਕ ਵਿਚ ਅਤੇ ਦੋਜ਼ਕ ਵਿਚ ਕਿੰਨੇ ਕੁ ਸਾਲ ਰੱਖਿਆ ਜਾਏਗਾ? ਤੇ ਜਵਾਬ ਮਿਲਿਆ ਹਮੇਸ਼ਾ ਲਈ। ਤਾਂ ਪਤਾ ਉਸਨੇ ਕੀ ਆਖਿਆ ? ਕਹਿੰਦਾ ਹੈ ਇਸ ਜ਼ਿੰਦਗੀ ਵਿਚ ਮੈਂ ਜੋ ਗੁਨਾਹ ਕੀਤੇ ਹਨ ਤੇ ਜਿਹੜੇ ਵੀ ਗੁਨਾਹ ਕਰਨ ਦੀ ਮੈਂ ਸੋਚੀ ਸੀ ਪਰ ਕੀਤੇ ਨਹੀਂ ਤੇ ਜਿਹੜੇ ਵੀ ਮੈਂ ਕੀਤੇ ਹਨ, ਕਿਸੇ ਵੱਡੀ ਅਦਾਲਤ ਨੂੰ ਮੈਂ ਦੱਸ ਦੇਵਾਂ ਤਾਂ ਸਖ਼ਤ ਤੋਂ ਸਖ਼ਤ ਜੱਜ ਵੀ ਮੈਨੂੰ ਚਾਰ ਸਾਲ ਤੋਂ ਜ਼ਿਆਦਾ ਦੀ ਜੇਲ੍ਹ ਨਹੀਂ ਦੇ ਸਕਦਾ। ਤੇ ਜੋ ਮੈਂ ਕੀਤਾ ਹੈ, ਜੋ ਮੈਂ ਸੋਚਿਆ ਹੈ, ਇਸ ਦੇ ਬਦਲੇ ਖ਼ੁਦਾ ਹਮੇਸ਼ਾ ਲਈ ਮੈਨੂੰ ਦੋਜ਼ਕ ਦੇ ਵਿਚ ਪਾਵੇਗਾ ਤਾਂ ਇਸ ਤਰ੍ਹਾਂ ਦੇ ਖ਼ੁਦਾ ਨੂੰ ਰਹਿਮਾਨ ਆਖਣ ਦੀ ਕੀ ਲੋੜ ਹੈ। ਸ਼ੈਤਾਨ ਆਖੋ। ਕੀ ਖ਼ੁਦਾ ਰਹਿਮਾਨ, ਰਹੀਮ ਹੈ ? ਕਰੁਣਾਕਰ ਹੈ, ਦਇਆਲੂ ਹੈ ? ਨਹੀਂ ਇਹ ਸੈਸ਼ਨ ਜੱਜ ਦਇਆਲੂ ਹੈ। ਸਿਰਫ਼ ਚਾਰ ਸਾਲ ਲਈ ਮੈਨੂੰ ਜੇਲ੍ਹ ਵਿਚ ਪਾਵੇਗਾ। ਉਸ ਰੱਬ ਨੂੰ ਮੈਂ ਕਿਸ

ਤਰ੍ਹਾਂ ਕਹਿ ਦੇਵਾਂ ਰਹਿਮਾਨ। ਉਹ ਤਾਂ ਹਮੇਸ਼ਾ ਲਈ ਮੈਨੂੰ ਨਰਕ ਵਿਚ ਪਾਵੇਗਾ। ਦਰਅਸਲ ਇਹ ਨਰਕ ਤੇ ਸਵਰਗ ਦੀ ਵਿਆਖਿਆ ਕਰਕੇ ਹੀ ਇਸ ਤਰ੍ਹਾਂ ਦੇ ਦਾਰਸ਼ਨਿਕ ਲੋਕਾਂ ਨੂੰ ਤਰਕ ਕਰਨ ਦਾ ਮੌਕਾ ਮਿਲ ਗਿਆ। ਨਰਕ ਤੇ ਸਵਰਗ ਮਨੁੱਖ ਖ਼ੁੱਦ ਬਣਾਉਂਦਾ ਹੈ ਤੇ ਮੁਕਤੀ ਮਿਲਦੀ ਹੈ ਪ੍ਰਭੂ ਦੇ ਨਾਮ ਜੱਪਣ ਨਾਲ। ਮੋਕਸ਼ ਗਤੀ ਦੀ ਪ੍ਰਾਪਤੀ ਹੁੰਦੀ ਹੈ ਗੁਰੂ ਦੀ ਸੇਵਾ ਕਰਨ ਨਾਲ।

*ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ॥*

ਅਲਭ ਵਸਤੂ ਹੈ। ਮਹਾਨ ਵਸਤੂ ਹੈ ਪ੍ਰਭੂ ਦਾ ਨਾਮ, ਪਰ ਜੋ ਗੁਰਮੁਖ ਹੈ, ਉਸਦੇ ਮਨ ਵਿਚ ਇਹ ਨਾਮ ਆ ਕੇ ਟਿੱਕ ਜਾਂਦਾ ਹੈ। ਭਾਵ ਇਸ ਰੱਸ ਨੂੰ ਉਹ ਮਾਣ ਲੈਂਦਾ ਹੈ।

*ਨਾਨਕ ਜੋ ਗੁਰ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ॥ ੧॥*

ਜੋ ਇਸ ਢੰਗ ਨਾਲ ਗੁਰੂ ਦੀ ਸੇਵਾ ਕਰਦਾ ਹੈ ਅਤੇ ਮੋਕਸ਼ ਗਤੀ ਨੂੰ ਪ੍ਰਾਪਤ ਕਰ ਲੈਂਦਾ ਹੈ, ਅਸੀਂ ਉਸ ਤੋਂ ਸੱਦਕੇ ਜਾਂਦੇ ਹਾਂ। ਕੁਰਬਾਨ ਜਾਂਦੇ ਹਾਂ।

*ਮ: ੩॥ ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ॥*

ਮਨਮੁਖ ਆਪਣੇ ਮਨ ਦਾ ਗ਼ੁਲਾਮ ਹੈ। ਆਪਣੇ ਮਨ ਦੇ ਅਸਰ ਹੇਠ ਜੀਅ ਰਿਹਾ ਹੈ। ਕਹਿੰਦੇ ਹਨ ਸੰਸਾਰ ਵਿਚ ਬਹੁਤ ਵੱਡੀਆਂ ਗ਼ੁਲਾਮੀਆਂ ਨੂੰ ਉਹਨਾਂ ਲੋਕਾਂ ਨੇ ਜਨਮ ਦਿੱਤਾ ਹੈ ਜੋ ਆਪਣੇ ਮਨ ਦਾ ਗ਼ੁਲਾਮ ਹੈ ਅਤੇ ਜਿਤਨਾ ਮਨ ਦਾ ਗ਼ੁਲਾਮ ਹੋਵੇਗਾ, ਦੂਜੇ ਨੂੰ ਗ਼ੁਲਾਮ ਰੱਖਣ ਦੀ ਕੋਸ਼ਿਸ਼ ਕਰੇਗਾ। ਆਪਣੇ ਬੱਚਿਆਂ ਨੂੰ ਵੀ ਗ਼ੁਲਾਮ ਬਣਾਵੇਗਾ। ਪਤਨੀ ਨੂੰ ਵੀ ਗ਼ੁਲਾਮ ਬਣਾਵੇਗਾ। ਭਰਾ ਨੂੰ ਵੀ ਗ਼ੁਲਾਮ ਬਣਾਉਣ ਦੀ ਕੋਸ਼ਿਸ਼ ਕਰੇਗਾ। ਜੇਕਰ ਉਸਦੀ ਤਾਕਤ ਵੱਧਦੀ ਗਈ, ਲੋਭ ਵੱਧਦਾ ਗਿਆ, ਹੰਕਾਰ ਵੱਧਦਾ ਗਿਆ ਅਤੇ ਇਸਦੀ ਪੂਰਤੀ ਲਈ ਉਸਦੀ ਤਾਕਤ ਵੱਧਦੀ ਗਈ ਤਾਂ ਐਸਾ ਮਨੁੱਖ ਮਨ ਦਾ ਗ਼ੁਲਾਮ ਹੈ। ਮਨ ਦਾ ਗ਼ੁਲਾਮ ਗ਼ੁਲਾਮੀਆਂ ਨੂੰ ਜਨਮ ਦੇਵੇਗਾ। ਦੇਸ਼ ਨੂੰ ਗ਼ੁਲਾਮ ਕਰੇਗਾ। ਪ੍ਰਾਂਤ ਨੂੰ ਗ਼ੁਲਾਮ ਕਰੇਗਾ। ਕਿਸੇ ਕੌਮ ਨੂੰ ਗ਼ੁਲਾਮ ਕਰੇਗਾ। ਨਹੀਂ ਕਰ ਸਕਿਆ ਤਾਂ ਆਪਣੇ ਪਰਿਵਾਰ ਨੂੰ ਗ਼ੁਲਾਮ ਕਰੇਗਾ। ਤੇ ਗ਼ੁਲਾਮ ਦੇ ਉੱਤੇ ਤਾਂ ਹੁਕਮ ਹੀ ਹੁੰਦਾ ਹੈ। ਤਾਂ ਫਿਰ ਹੁਕਮ ਕਰੇਗਾ। ਵਿਚਾਰ ਵਟਾਂਦਰੇ ਨਹੀਂ ਹੋਣਗੇ। ਮੇਰਾ ਹੁਕਮ ਹੈ। ਪਤਨੀ 'ਤੇ ਹੁਕਮ, ਮਾਂ-ਬਾਪ 'ਤੇ ਹੁਕਮ, ਬੱਚਿਆਂ 'ਤੇ ਹੁਕਮ, ਭਰਾਵਾਂ 'ਤੇ ਹੁਕਮ, ਭੈਣਾਂ 'ਤੇ ਹੁਕਮ, ਕਿਉਂਕਿ ਹੁਕਮਰਾਨ ਹੈ, ਬਾਕੀਆਂ ਨੂੰ ਗ਼ੁਲਾਮ ਬਣਾਉਂਦਾ ਹੈ ਤੇ ਵੱਡੇ ਤੋਂ ਵੱਡਾ ਹੁਕਮਰਾਨ ਵੀ ਆਪਣੇ ਮਨ ਦਾ ਗ਼ੁਲਾਮ ਹੁੰਦਾ ਹੈ ਅਤੇ ਜੋ ਮਨ ਦਾ ਗ਼ੁਲਾਮ ਹੁੰਦਾ ਹੈ, ਉਹ ਗ਼ੁਲਾਮੀ ਨੂੰ ਹੀ ਜਨਮ ਦਿੰਦਾ ਹੈ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ ਜਿਹੜਾ ਮਨਮੁਖ ਹੈ, ਉਸਦਾ ਮਨ ਅਜਿੱਤ ਹੈ। ਨਹੀਂ ਜਿੱਤਿਆ ਜਾਂਦਾ। ਮਨ ਦਾ ਗ਼ੁਲਾਮ ਹੋ ਕੇ ਆਪਣੀ ਜ਼ਿੰਦਗੀ ਬਤੀਤ ਕਰਦਾ ਹੈ।

*ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ॥*



ਇਸਨੂੰ ਕਦੀ ਸੁਪਨੇ ਦੇ ਵਿਚ ਵੀ ਸੁੱਖ ਨਸੀਬ ਨਹੀਂ ਹੁੰਦਾ। ਜਾਗਰਤ ਅਵਸਥਾ ਵੀ ਇਸਦੀ ਦੁੱਖੀ ਹੁੰਦੀ ਹੈ ਅਤੇ ਰਾਤ ਨੂੰ ਸੁੱਤਿਆਂ ਵੀ ਇਸਨੂੰ ਸੁਪਨੇ ਦੁੱਖ ਭਰੇ ਆਉਂਦੇ ਹਨ। ਸੌਂ ਕੇ ਵੀ ਇਸਨੂੰ ਸੁੱਖ ਨਸੀਬ ਨਹੀਂ ਹੁੰਦਾ।

*ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ॥*

ਕਰਮ ਕਾਂਡ ਦੇ ਵਿਚ ਪਰਵਿਰਤ ਹੋਏ ਤਰ੍ਹਾਂ ਤਰ੍ਹਾਂ ਦੇ ਗ੍ਰੰਥਾਂ ਦਾ ਪਾਠ ਕਰਕੇ ਚਿੱਤ ਜੋੜਦੇ ਨਹੀਂ। ਇਸ ਤਰ੍ਹਾਂ ਕਰਮ ਕਾਂਡ ਕਰ ਕਰ ਕੇ, ਪੜ੍ਹ ਪੜ੍ਹ ਕੇ ਥੱਕ ਗਏ ਹਨ। ਬੜੇ ਪੰਡਿਤ, ਬੜੇ ਸਿਆਣੇ, ਬੜੇ ਚਤੁਰ।

*ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ॥*

ਬਹੁਤ ਸਾਰੇ ਧਾਰਮਿਕ ਕਰਮ ਕਰ ਕਰ ਕੇ ਥੱਕ ਗਏ ਹਨ, ਪਰ ਮਨ ਕਾਬੂ ਵਿਚ ਨਹੀਂ ਆਉਂਦਾ। ਮਨ ਵੱਸ ਵਿਚ ਨਹੀਂ ਆਉਂਦਾ।

*ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ॥*

ਮਨ ਨੂੰ ਵੱਸ ਵਿਚ ਕਰਨ ਵਾਸਤੇ ਕਈਆਂ ਨੇ ਤਰ੍ਹਾਂ ਤਰ੍ਹਾਂ ਦੇ ਧਾਰਮਿਕ ਲਿਬਾਸ ਪਹਿਨ ਲਏ ਹਨ। ਸ਼ਾਇਦ ਇਸ ਨਾਲ ਮਨ ਕਾਬੂ ਆਏ ਅਤੇ ਅਠਾਹਠ ਤੀਰਥਾਂ ਦਾ ਇਸ਼ਨਾਨ ਪਏ ਕਰਦੇ ਹਨ। ਸ਼ਾਇਦ ਇਸ ਨਾਲ ਮਨ ਨਿਰਮਲ ਹੋ ਜਾਏ।

*ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ॥*

ਸਾਰੇ ਕਰਮ ਪਏ ਕਰਦੇ ਹਨ। ਤੀਰਥਾਂ ਦਾ ਇਸ਼ਨਾਨ ਪਏ ਕਰਦੇ ਹਨ। ਧਾਰਮਿਕ ਭੇਖ ਵੀ ਧਾਰਨ ਕੀਤਾ ਹੋਇਆ ਹੈ। ਮਨ ਦੀ ਸਮਝ ਕੋਈ ਨਹੀਂ। ਅੱਵਲ ਤਾਂ ਮਨੁੱਖ ਨੂੰ ਤਨ ਦੀ ਸਮਝ ਨਹੀਂ ਹੈ। ਮਨ ਤਾਂ ਜ਼ਰਾ ਉਸ ਤੋਂ ਗਹਿਰਾ ਹੈ ਅਤੇ ਆਤਮਾ ਉਸ ਤੋਂ ਵੀ ਗਹਿਰੀ ਹੈ। ਜਿਸਦੇ ਕੋਲ ਤਨ ਦਾ ਗਿਆਨ ਹੋਵੇ, ਉਸਨੂੰ ਕਹਿੰਦੇ ਹਨ ਵੈਦਰਾਜ। ਜਿਸਦੇ ਕੋਲ ਮਨ ਦਾ ਗਿਆਨ ਹੋਵੇ, ਉਸਨੂੰ ਕਹਿੰਦੇ ਹਨ ਮਨੀਸ਼, ਮਨੋਵਿਗਿਆਨਕ ਅਤੇ ਜਿਸਦੇ ਕੋਲ ਆਤਮਾ ਦਾ ਗਿਆਨ ਹੋਵੇ, ਉਸਨੂੰ ਕਹਿੰਦੇ ਹਨ ਸੰਤ। ਤਨ ਕੋਲ ਹੈ ਪਰ ਤਨ ਦਾ ਗਿਆਨ ਨਹੀਂ। ਮਨ ਕੋਲ ਹੈ ਪਰ ਮਨ ਦਾ ਗਿਆਨ ਨਹੀਂ। ਆਤਮਾ ਵਿਆਪਕ ਹੈ ਅਤੇ ਸਾਡੇ ਵਿਚ ਹੈ, ਉਸਦਾ ਬੋਧ ਨਹੀਂ। ਤਾਂ ਇਹ ਮਨੁੱਖ ਨਹੀਂ ਹੈ।

ਸਾਰ ਕੁਤਾਵਲੀ ਦਾ ਕਰਤਾ ਕਹਿੰਦਾ ਹੈ, ਕਿ ਤਨ ਹਰ ਇਕ ਦਾ ਵਖੋ ਵਖਰਾ ਹੈ ਅਤੇ ਤਨ ਦੇ ਰੋਗਾਂ ਵਾਲੇ ਵੈਦਰਾਜ ਕਹਿੰਦੇ ਹਨ ਕਿ ਕੋਈ ਕੱਫ ਪ੍ਰਧਾਨ ਸਰੀਰ ਹੈ। ਕੋਈ ਵਾਯੂ ਪ੍ਰਧਾਨ ਸਰੀਰ ਹੈ। ਕੋਈ ਪਿੱਤ ਪ੍ਰਧਾਨ ਸਰੀਰ ਹੈ। ਉਹਨਾਂ ਨੇ ਸਾਰੇ ਰੋਗਾਂ ਦੇ ਤਿੰਨ ਕਾਰਨ ਦੱਸੇ ਹਨ - ਵਾਤ, ਪਿਤ, ਕਫ। ਮਨ ਦੋ ਇਕ ਹੋ ਸਕਦੇ ਹਨ। ਮਨ ਹੈ ਵਿਚਾਰਾਂ ਦਾ ਪ੍ਰਵਾਹ। ਦੋ ਮਨ ਇਕ ਹੋ ਸਕਦੇ ਹਨ। ਵਿਚਾਰਾਂ ਦੀ ਸਾਂਝ ਹੋ ਸਕਦੀ ਹੈ। ਮਨ ਹੈ ਸੋਚਣੀ ਦਾ ਪ੍ਰਵਾਹ। ਦੋ ਬੰਦਿਆਂ ਦੀ ਸੋਚਣੀ ਇਕ ਹੋ ਸਕਦੀ ਹੈ। ਤਨ ਤਾਂ ਵੱਖ ਵੱਖ ਹਨ। ਜੈਸੇ ਪਤੀ ਤੇ ਪਤਨੀ

ਦੇ ਵੀ ਤਨ ਵੱਖ ਵੱਖ ਹਨ। ਮਨ ਇਕ ਹੋ ਸਕਦਾ ਹੈ ਅਤੇ ਜਿੰਨੇ ਚਿਰ ਤੱਕ ਮਨ ਇਕ ਨਾ ਹੋਣ, ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਅਸੀਂ ਉਸਨੂੰ ਪਤੀ ਪਤਨੀ ਕਹਿੰਦੇ ਵੀ ਨਹੀਂ।

*ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥*

*ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥*

(ਅੰਗ ੭੮੮)

ਜੋਤ ਮਨ ਨੂੰ ਕਹਿੰਦੇ ਹਨ।

*ਮਨ ਤੂੰ ਜੋਤਿ ਸਰੂਪੁ ਹੈ*

(ਅੰਗ ੪੪੧)

ਇਸਦਾ ਮਤਲਬ ਦੋ ਮਨ ਇਕ ਹੋ ਸਕਦੇ ਹਨ। ਦੋ ਬੰਦਿਆਂ ਦੇ ਵਿਚਾਰ ਇਕ ਹੋ ਸਕਦੇ ਹਨ। ਦੋ ਬੰਦਿਆਂ ਦੀਆਂ ਯਾਦਾਂ ਇਕ ਹੋ ਸਕਦੀਆਂ ਹਨ ਪਰ ਦੋ ਬੰਦਿਆਂ ਦੇ ਸਰੀਰ ਇਕ ਨਹੀਂ ਹੋ ਸਕਦੇ। ਤਨ ਵੱਖ ਵੱਖ ਹਨ। ਮਨ ਇਕ ਹੋ ਸਕਦਾ ਹੈ, ਕਿਧਰੇ ਕਿਧਰੇ। ਸਾਰਿਆਂ ਦਾ ਨਹੀਂ। ਸਾਰਿਆਂ ਨਾਲ ਮੇਰੇ ਵਿਚਾਰਾਂ ਦੀ ਸਾਂਝ ਨਹੀਂ ਹੋ ਸਕਦੀ। ਜਗਤ ਦੇ ਵਿਚ ਮੁਸਲਿਮ ਹਨ, ਹਿੰਦੂ ਹਨ, ਯਹੂਦੀ ਹਨ, ਪਾਰਸੀ ਹਨ, ਈਸਾਈ ਹਨ, ਜੈਨੀ ਹਨ, ਬੋਧੀ ਹਨ। ਜਿੱਥੇ ਜਿੱਥੇ ਮੇਰਾ ਮਨ ਦਾ ਮੇਲ ਹੈ, ਉਹ ਮੇਰਾ ਆਪਣਾ, ਬਾਕੀ ਬੇਗਾਨਾ। ਮਨ ਦੇ ਤੱਲ 'ਤੇ ਜਿਊਣ ਵਾਲੇ ਦੇ ਕੁਝ ਆਪਣੇ ਹਨ, ਕੁਝ ਬੇਗਾਨੇ ਹੁੰਦੇ ਹਨ ਅਤੇ ਤਨ ਦੇ ਤੱਲ 'ਤੇ ਜਿਊਣ ਵਾਲੇ ਦੇ ਸਾਰੇ ਹੀ ਬੇਗਾਨੇ ਹਨ। ਹੈ ਹੀ ਕੋਈ ਨਹੀਂ ਆਪਣਾ ਪਰ ਆਤਮਾ ਤਾਂ ਸਾਰਿਆਂ ਦੀ ਇੱਕੋ ਹੈ ਤੇ ਜਦੋਂ ਕੋਈ ਆਤਮਾ ਦੇ ਤੱਲ 'ਤੇ ਜਿਊਂਦਾ ਹੈ ਤਾਂ ਫਿਰ ਸਾਰੇ ਹੀ ਆਪਣੇ ਹਨ, ਕੋਈ ਬੇਗਾਨਾ ਨਹੀਂ।

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*

(ਅੰਗ ੧੨੯੯)

ਕਿਉਂਕਿ ਆਤਮਾ ਤਾਂ ਸਾਰਿਆਂ ਦੀ ਇਕੋ ਹੈ। ਉਹ ਤਾਂ ਵਿਆਪਕ ਹੈ। ਪਸ਼ੂ ਪੰਛੀਆਂ ਦੀ ਇਕੋ ਹੈ।

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*

*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥*

(ਅੰਗ ੬੭੧)

ਮਨਮੁਖ ਨੂੰ ਮਨ ਦੀ ਸਮਝ ਤਾਂ ਕੋਈ ਨਹੀਂ ਤੇ ਧਾਰਮਿਕ ਤੱਲ ਦੇ ਕਰਮ ਕਾਂਡ ਦੇ ਵਿਚ ਪ੍ਰਵਿਰਤ ਹੈ। ਇਸ ਵਾਸਤੇ ਮੋਕਸ਼ ਗਤੀ ਦੀ ਉਸਨੂੰ ਪ੍ਰਾਪਤੀ ਨਹੀਂ ਹੁੰਦੀ।

*ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ॥*

ਗੁਰੂ ਦੀ ਕ੍ਰਿਪਾ ਦੁਆਰਾ ਮਨ ਦੇ ਵਿਚ ਗੁਰੂ ਦੀ ਭਾਵਨਾ ਜਾਗੀ ਤੇ ਗੁਰੂ ਦਾ ਭੈਅ



ਪ੍ਰਾਪਤ ਹੋਇਆ। ਇਸ ਤਰ੍ਹਾਂ ਵੱਡੇ ਭਾਗਾਂ ਅਨੁਸਾਰ ਪ੍ਰਭੂ ਦਾ ਨਾਮ ਹਿਰਦੇ ਵਿਚ ਆ ਕੇ ਵੱਸਦਾ ਹੈ।

*ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ॥*

ਪ੍ਰਭੂ ਦੇ ਭੈਅ ਕਰਕੇ ਹੀ ਮਨ ਵੱਸ ਦੇ ਵਿਚ ਆਉਂਦਾ ਹੈ। ਬੰਦਾ, ਬੰਦੇ ਦਾ ਭੈਅ ਮੰਨਦਾ ਹੈ। ਬੰਦਾ ਕਾਨੂੰਨ ਦਾ ਭੈਅ ਮੰਨਦਾ ਹੈ ਪਰ ਪ੍ਰਮਾਤਮਾ ਦਾ ਭੈਅ ਨਹੀਂ ਮੰਨਦਾ। ਕਾਨੂੰਨ ਸਾਰੀ ਥਾਂ 'ਤੇ ਨਹੀਂ ਹੈ। ਜਿੱਥੇ ਜਿੱਥੇ ਦੇਖੇਗਾ, ਇਥੇ ਮੈਂ ਕਾਨੂੰਨ ਦੀ ਪਕੜ ਵਿਚ ਨਹੀਂ ਆਉਂਦਾ, ਅਨਰਥ ਕਰੇਗਾ। ਬੰਦਾ, ਬੰਦੇ ਤੋਂ ਡਰਦਾ ਹੈ ਤੇ ਜਿੱਥੇ ਬੰਦੇ ਦਾ ਭੈਅ ਨਾ ਹੋਵੇ, ਉੱਥੇ ਅਨਰਥ ਕਰੇਗਾ। ਬੰਦਾ ਪ੍ਰਮਾਤਮਾ ਤੋਂ ਨਹੀਂ ਡਰਦਾ। ਤੇ ਜੇ ਪ੍ਰਮਾਤਮਾ ਤੋਂ ਡਰਦਾ ਹੈ ਤਾਂ ਪ੍ਰਮਾਤਮਾ ਦਾ ਭੈਅ ਤਾਂ ਵਿਆਪਕ ਹੈ। ਉਹ ਤਾਂ ਸਾਰੀ ਥਾਂ 'ਤੇ ਹੈ। ਕਾਨੂੰਨ ਸਾਰੀ ਥਾਂ 'ਤੇ ਨਹੀਂ ਹੈ ਅਤੇ ਬੜੇ ਬੜੇ ਕਾਨੂੰਨ ਦੀ ਪਕੜ ਤੋਂ ਛੁੱਟ ਜਾਂਦੇ ਹਨ। ਕਾਨੂੰਨ ਉਹਨਾਂ ਤੱਕ ਨਹੀਂ ਪਹੁੰਚਦਾ।

ਕਿਸੇ ਵਕਤ ਸ਼ੇਖ਼ ਸਾਅਦੀ ਨੇ ਕਿਹਾ ਸੀ ਕਿ ਕਾਨੂੰਨ ਮਕੜੀ ਦਾ ਜਾਲਾ ਹੈ। ਛੋਟੇ ਛੋਟੇ ਕੀੜੇ ਮਕੌੜੇ ਉਸ ਵਿਚ ਫੱਸ ਜਾਂਦੇ ਹਨ। ਹਾਥੀ ਤੋੜ ਕੇ ਲੰਘ ਜਾਂਦੇ ਹਨ। ਇਸ ਤਰ੍ਹਾਂ ਹੁੰਦਾ ਹੈ। ਜੋ ਇਕ ਬੰਦੇ ਦੀ ਜੇਬ ਕੱਟ ਲਵੇ, ਪਕੜਿਆ ਜਾਂਦਾ ਹੈ ਵਿਚਾਰਾ। ਜੇਲ੍ਹ ਦੀ ਹਵਾ ਖਾਂਦਾ ਹੈ ਅਤੇ ਜਿਹੜਾ ਸਾਰੇ ਮੁਲਕ ਦੀ ਜੇਬ ਕੱਟ ਲਵੇ, ਉਹ ਫਿਰ ਰਾਜਾ ਬਣਿਆ ਰਹਿੰਦਾ ਹੈ। ਜੋ ਇਕ ਬੰਦੇ ਦਾ ਕਤਲ ਕਰ ਦੇਵੇ, ਕਾਤਲ ਹੈ। ਜੇਲ੍ਹ ਦੀ ਹਵਾ ਖਾਂਦਾ ਹੈ ਅਤੇ ਸੜਕਾਂ 'ਤੇ ਜੋ ਹਜ਼ਾਰਾਂ ਹੀ ਸਿੱਖਾਂ ਦੀਆਂ ਲਾਸ਼ਾਂ ਵਿਛਾ ਦੇਵੇ, ਉਹ ਤਾਂ ਹੁਕਮਰਾਨ ਅਖਵਾਉਂਦਾ ਹੈ। ਇਸਦਾ ਮਤਲਬ ਛੋਟਾ ਕਾਤਲ, ਕਾਤਲ ਹੈ ਤੇ ਵੱਡਾ ਕਾਤਲ ਬਾਦਸ਼ਾਹ ਹੈ। ਇਹ ਤਾਂ ਉਲਟੀ ਗੱਲ ਹੋ ਗਈ। ਕਾਨੂੰਨ ਦੀ ਪਹੁੰਚ ਸਾਰੀ ਜਗ੍ਹਾ 'ਤੇ ਨਹੀਂ ਹੈ, ਪਰ ਜੇ ਬੰਦਾ ਪ੍ਰਮਾਤਮਾ ਤੋਂ ਡਰਦਾ ਹੈ ਤਾਂ ਪ੍ਰਮਾਤਮਾ ਤਾਂ ਵਿਆਪਕ ਹੈ। ਐਸੇ ਮਨੁੱਖ ਕੋਲੋਂ ਕਿਤੇ ਵੀ ਅਨਰਥ ਨਹੀਂ ਹੁੰਦਾ।

ਸਾਹਿਬ ਕਹਿੰਦੇ ਹਨ - ਪ੍ਰਮਾਤਮਾ ਦਾ ਭੈਅ ਮਨ ਨੂੰ ਵੱਸ ਵਿਚ ਕਰਨ ਦਾ ਇਕ ਸਾਧਨ ਹੈ ਅਤੇ ਇਸ ਤਰ੍ਹਾਂ ਮਨ ਨਿਰਮਲ ਹੋ ਜਾਂਦਾ ਹੈ। ਪ੍ਰਭੂ ਦਾ ਨਾਮ ਮਨ ਵਿਚ ਆ ਵੱਸਦਾ ਹੈ।

*ਸਚਿ ਰਤੇ ਸੇ ਨਿਰਮਲੇ ਜੋਤੀ ਜੋਤਿ ਮਿਲਾਇ॥*

ਜਿਹੜੇ ਆਪਣੀ ਸੁਰਤ ਨੂੰ ਪ੍ਰਭੂ ਦੇ ਨਾਮ ਨਾਲ ਜੋੜ ਲੈਂਦੇ ਹਨ, ਅਸਲ ਵਿਚ ਉਹੀ ਸੱਚ ਦੇ ਰੰਗ ਵਿਚ ਰੰਗੇ ਜਾਂਦੇ ਹਨ ਅਤੇ ਇਹੀ ਨਿਰਮਲ ਹਨ, ਇਹੀ ਪਾਵਨ ਹਨ, ਇਹੀ ਪਵਿੱਤਰ ਹਨ।

*ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ ਸਮਾਇ॥ ੨ ॥*

ਗੁਰੂ ਦੀ ਬਖ਼ਸ਼ਿਸ਼ ਦੁਆਰਾ, ਗੁਰੂ ਦੇ ਮਿਲਾਪ ਦੁਆਰਾ ਨਾਮ ਦੀ ਪ੍ਰਾਪਤੀ ਹੋਈ ਤੇ

ਇਸੇ ਤਰੀਕੇ ਨਾਲ ਪ੍ਰਭੂ ਦਾ ਮਿਲਣਾ ਨਸੀਬ ਹੋਇਆ। ਲੀਨਤਾ ਨਸੀਬ ਹੋਈ। ਮੋਕਸ਼ ਗਤੀ ਦੀ ਪ੍ਰਾਪਤੀ ਹੋਈ।

*ਪਉੜੀ॥ ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥*

ਸੰਸਾਰ ਦੇ ਸਾਰੇ ਸੁੱਖਾਂ ਨੂੰ ਇਕੱਠਾ ਕਰੀਏ ਤੇ ਉਸਨੂੰ ਨਾਮ ਦੇਈਏ ਸਵਰਗ। ਸੰਸਾਰ ਦੇ ਸਾਰੇ ਦੁੱਖਾਂ ਨੂੰ ਇਕੱਠਾ ਕਰੀਏ ਤੇ ਉਸਨੂੰ ਨਾਮ ਦੇਈਏ ਨਰਕ। ਤੇ ਜਿਹੜਾ ਸਵਰਗ ਵਿਚ ਰਹਿੰਦਾ ਹੈ, ਉਸਨੂੰ ਰਾਜਾ ਕਹਿ ਦਿੰਦੇ ਹਨ, ਰਾਣਾ ਕਹਿ ਦਿੰਦੇ ਹਨ। ਜੋ ਮਨ ਚਾਹੁੰਦਾ ਹੈ, ਕਰੀ ਜਾਂਦਾ ਹੈ। ਜੋ ਮਨ ਭਾਉਂਦਾ ਹੈ, ਪ੍ਰਾਪਤ ਕਰੀ ਜਾਂਦਾ ਹੈ। ਜਿਹੜੇ ਜਿਹੜੇ ਸੁੱਖ ਉਸਨੂੰ ਚਾਹੀਦੇ ਹਨ, ਸਾਰੇ ਉਸਨੂੰ ਪ੍ਰਾਪਤ ਹਨ। ਪਰ ਸਾਹਿਬ ਕਹਿੰਦੇ ਹਨ ਕਿ ਇਹ ਸੁੱਖ ਰਾਜੇ ਤੇ ਰਾਣਿਆਂ ਦੇ ਚਾਰ ਦਿਨ ਦੇ ਹਨ। ਕਸੁੰਭੇ ਦਾ ਰੰਗ ਹੈ। ਇਸ ਰੰਗ ਦੇ ਉਤਰਦਿਆਂ ਦੇਰ ਨਹੀਂ ਲੱਗਦੀ।

*ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥*

ਇਹ ਮਾਇਕੀ ਰੰਗ ਕਸੁੰਭੇ ਦੇ ਰੰਗ ਹਨ। ਜਾਂਦਿਆਂ ਦੇਰ ਨਹੀਂ ਲੱਗਦੀ।

*ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ॥*

ਜਿੰਨੇ ਚਿਰ ਤੱਕ ਸਰੀਰ ਹੈ, ਕਸੁੰਭੇ ਦਾ ਰੰਗ ਕਈ ਦਫ਼ਾ ਬਣਿਆ ਰਹਿੰਦਾ ਹੈ। ਸਰੀਰ ਤੇ ਆਤਮਾ ਦਾ ਵਿਛੋੜਾ ਹੋਇਆ ਹੈ। ਇਹ ਸਾਰਾ ਰੰਗ ਇੱਥੇ ਦਾ ਇੱਥੇ ਰਹਿ ਜਾਂਦਾ ਹੈ। ਇਹ ਰੰਗ ਨਾਲ ਨਹੀਂ ਜਾਂਦਾ। ਫਿਰ ਬਦਰੰਗ, ਬੇਰੰਗ ਮਨੁੱਖ ਹੀ ਅੱਗੇ ਜਾਂਦਾ ਹੈ।

*ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥*

ਫਿਰ ਕਾਲ ਨੇ ਪਕੜ ਲਿਆ ਤੇ ਹੁਣ ਡਰਦਾ ਹੋਇਆ ਜਾ ਰਿਹਾ ਹੈ, ਕਿਉਂਕਿ ਖ਼ਾਲੀ ਹੈ। ਸਾਰਾ ਰਾਜ ਪਾਟ ਰਹਿ ਗਿਆ। ਸਾਰੀ ਧਨ ਸੰਮਪਦਾ ਰਹਿ ਗਈ। ਸਾਰਾ ਸਵਰਗ ਤਾਂ ਰਹਿ ਗਿਆ। ਹੁਣ ਸਿਰਫ਼ ਨਰਕ ਹੀ ਨਰਕ। ਹੁਣ ਡਰਿਆ ਹੋਇਆ ਜਾ ਰਿਹਾ ਹੈ। ਦੁੱਖੀ ਜਾ ਰਿਹਾ ਹੈ। ਕੋਲ ਕੁਝ ਵੀ ਨਹੀਂ ਹੈ। ਜੋ ਨਾਲ ਜਾ ਸਕਦਾ ਸੀ, ਉਹ ਹੈ ਨਹੀਂ ਅਤੇ ਜੋ ਰਹਿ ਸਕਦਾ ਸੀ, ਉਹ ਰਹਿ ਗਿਆ। ਸੋ ਖ਼ਾਲੀ ਜਾ ਰਿਹਾ ਹੈ।

*ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥*

ਉਹ ਜੋ ਮਨੁੱਖਾ ਤਨ ਮਿਲਿਆ ਸੀ, ਸਵਰਗ ਤੇ ਨਰਕ ਤੋਂ ਉੱਚਾ ਹੋਣ ਵਾਸਤੇ, ਉਹ ਤਨ ਤਾਂ ਰਿਹਾ ਨਹੀਂ। ਉਹ ਤਾਂ ਜਲਾ ਕੇ ਖ਼ਾਕ ਕਰ ਦਿੱਤਾ ਗਿਆ ਹੈ। ਜਾਂ ਕਬਰ ਵਿਚ ਦਫ਼ਨ ਕਰ ਦਿੱਤਾ ਗਿਆ ਹੈ। ਤੇ ਹੁਣ ਉਹ ਵੇਲਾ ਤਾਂ ਹੈ ਨਹੀਂ। ਤਾਂ ਬਾਰ ਬਾਰ ਪਸਚਾਤਾਪ ਕਰਦਾ ਹੈ। ਭੁੱਲਾਂ ਚੁੱਕਾਂ ਦੀ ਮੁਆਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥





# ਦਰ ਗੋਸ਼ ਕੁਨ ਕਰਤਾਰ

ਰਾਗੁ ਤਿਲੰਗ ਮਹਲਾ ੧ ਘਰੁ ੧

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ

ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*
*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥ ੧॥*
*ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥*
*ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥ ੧॥ ਰਹਾਉ॥*
*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*
*ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥੨॥*
*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*
*ਗਾਹੇ ਨ ਨੇਕੀ ਕਾਰ ਕਰਦਮ ਮਮ ਈ ਚਿਨੀ ਅਹਵਾਲ॥੩॥*
*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*
*ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥੪॥੧॥*

(ਅੰਗ ੭੨੧)

ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤ ਜੀਉ! ਵਿਚਾਰ ਅਰੰਭ ਕਰੀਏ, ਪ੍ਰਥਮ ਸਨਿਮਰ ਫਤਿਹ ਪ੍ਰਵਾਨ ਕਰਨੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਫਤਿਹ॥

ਮੁਖ ਵਾਕ ਦੇ ਉਪਰ ਪੂਰਨ ਮੂਲ ਮੰਤਰ ਹੈ। ਇਸ ਦੇ ਅੱਖਰੀ ਅਰਥ, ਸ਼ਬਦ ਦੇ ਅੱਖਰੀ ਅਰਥ ਅਤੇ ਮੰਜੀ ਸਾਹਿਬ ਦੀ ਮਰਿਆਦਾ ਦੇ ਮੁਤਾਬਿਕ ਬਾਰਹਮਾਹ ਦੀ ਕਥਾ, ਇਸ ਕਰਕੇ ਅੱਜ ਲੱਗਦਾ ਹੈ ਅੱਖਰੀ ਅਰਥਾਂ ਦੇ ਵਿਚ ਹੀ ਬਹੁਤ ਸਮਾਂ ਲੱਗ ਜਾਏਗਾ। ਪ੍ਰਥਮ ਹੈ ਮੂਲ ਮੰਤਰ। ਇਕ ਵਾਹਿਦ ਹੈ। ਇਕ ਹੈ, ਯਕ ਹੈ। ਉਹਦਾ ਕੋਈ ਸ਼ਰੀਕ ਨਹੀਂ। ਉਸਦਾ ਕੋਈ

ਸਨਬੰਧੀ ਨਹੀਂ। ਉਸ ਦੀ ਕੋਈ ਤਾਤ ਮਾਤ ਨਹੀਂ। ਵਾਹਿਦ ਹੈ, ਇਕ ਹੈ ਅਤੇ ਉਸੇ ਇਕ ਤੋਂ ਉੱਤਪਤੀ, ਪਾਲਣਾ ਤੇ ਨਾਸ਼ ਹੋ ਰਿਹਾ ਹੈ। ਇਹ ਵੱਖ ਵੱਖ ਨਹੀਂ ਹੋ ਰਹੇ, ਇਕ ਤੋਂ ਹੀ ਹੋ ਰਹੇ ਹਨ। ਇਸ ਵਾਸਤੇ ਜੋ ਇਕ ਹੈ, ਇਕ ਅਕਾਰ ਹੈ। ਉਸੇ ਤੋਂ ਹੀ ਉੱਤਪਤੀ, ਉਸੇ ਤੋਂ ਹੀ ਪਾਲਣਾ ਅਤੇ ਉਸੇ ਤੋਂ ਹੀ ਨਾਸ਼। ਉਹ ਜੋ ਇਕ ਹੈ, ਮਿਥ ਨਹੀਂ ਹੈ ਸਤਿ ਹੈ। ਮਿਥ ਮਿਥਿਆ, ਮਿਥ ਕਲਪਨਾ ਹੈ। ਮੇਰਾ ਮਿਥਿਆ ਹੋਇਆ ਹੈ, ਮੇਰਾ ਬਣਾਇਆ ਹੋਇਆ ਨਹੀਂ। ਉਹ ਮਿਥ ਨਹੀਂ ਹੈ। ਸਤਿ ਹੈ ਉਹ ਜੋ ਇਕ ਨਾਮੜੇ ਵਾਲਾ ਹੈ। ਉਹਦਾ ਨਾਮ ਵੀ ਸਤਿ ਹੈ। ਉਹ ਜੋ ਇਕ ਹੈ ਕਿਸੇ ਦੀ ਕ੍ਰਿਤ ਨਹੀਂ ਹੈ। *ਅਕ੍ਰਿਤਾ ਕ੍ਰਿਤ ਹੈ॥* ਉਹ ਕਰਤਾ ਤਾਂ ਹੈ, ਕ੍ਰਿਤ ਨਹੀਂ ਹੈ।

*ਸਭ ਕੋ ਕਾਲ ਸਭਨ ਕੋ ਕਰਤਾ।*
*ਰੋਗ ਸੋਗ ਦੋਖਨ ਕਉ ਹਰਤਾ।*

ਉਹ ਜੋ ਇਕ ਹੈ ਕਰਤਾ ਹੈ। ਕ੍ਰਿਤ ਨਹੀਂ ਹੈ। ਉਹ ਜੋ ਇਕ ਹੈ ਪੁਰਖ ਹੈ। ਆਪਣੀ ਕ੍ਰਿਤ ਦੇ ਵਿਚ ਪੂਰਿਆ ਹੋਇਆ ਹੈ। ਆਪਣੀ ਕ੍ਰਿਤ ਤੋਂ ਅਲੱਗ ਨਹੀਂ ਹੈ। ਆਪਣੀ ਕ੍ਰਿਤ ਤੋਂ ਵੱਖ ਨਹੀਂ ਹੈ। ਦੂਰ ਨਹੀਂ ਹੈ, ਕ੍ਰਿਤ ਦੇ ਅੰਦਰ ਹੀ ਹੈ। ਕਰਤਾ ਕ੍ਰਿਤ ਦੇ ਵਿਚ ਬੈਠਾ ਹੈ। ਪੁਰਖ ਸ਼ਬਦ ਦਾ ਮਤਲਬ ਪੂਰਿਆ ਹੋਇਆ। ਵਿਆਪਕ ਹੈ। ਉਹ ਜੋ ਇਕ ਹੈ ਉਹਦੇ ਸੁਭਾਅ ਵਿਚ ਵੈਰ ਨਹੀਂ ਹੈ। ਇਸ ਵਾਸਤੇ ਨਿਰਭਉ ਨਿਰਵੈਰੁ। ਉਹ ਜੋ ਇਕ ਹੈ ਉਹਦੇ ਵਿਚ ਸਮਾਂ ਵੀ ਨਹੀਂ ਹੈ। ਵਕਤ ਵੀ ਨਹੀਂ ਹੈ। ਉਹ ਸਮੇਂ ਵਿਚ ਨਹੀਂ ਹੈ। ਜਦੋਂ ਸਮੇਂ ਵਿਚ ਨਹੀਂ ਹੈ, ਕਾਲ ਵਿਚ ਨਹੀਂ ਹੈ, ਅਕਾਲ ਹੈ, ਤਾਂ ਮਨੁੱਖ ਨੂੰ ਉਸ ਦਾ ਬੋਧ ਓਦੋਂ ਹੀ ਆਉਂਦਾ ਹੈ ਜਦੋਂ ਉਸੇ ਦਾ ਰੂਪ ਬਣਦਾ ਹੈ। ਜਦ ਮਨੁੱਖ ਵੀ ਸਮੇਂ ਵਿਚੋਂ ਨਿਕਲ ਜਾਏ, ਕਾਲ ਵਿਚੋਂ ਨਿਕਲ ਜਾਏ ਤਾਂ ਕਿਧਰੇ ਖ਼ਿਆਲ ਨਾ ਆ ਜਾਏ। ਕਿਧਰੇ ਕ੍ਰਾਂਤੀ ਨਾ ਖੜੀ ਹੋ ਜਾਏ। ਤੇ ਕਲਪਨਾ ਹੋ ਸਕਦੀ ਹੈ ਕਿ ਐਸਾ ਕਿਸ ਤਰ੍ਹਾਂ ਹੋ ਸਕਦਾ ਹੈ ਤਾਂ ਸਾਹਿਬ ਕਹਿੰਦੇ ਹਨ, ਨਹੀਂ, ਕਲਪਨਾ ਨਹੀਂ ਹੈ। ਉਹ ਇਕ ਮੂਰਤੀਮਾਨ ਹੈ, ਹੋਂਦ ਹੈ ਉਸਦੀ। ਜੇਕਰ ਮੂਰਤੀਮਾਨ ਹੈ ਤਾਂ ਇਸ ਮੂਰਤੀ ਦਾ ਵੀ ਕਰਤਾ ਹੋਵੇਗਾ। ਇਸ ਨੂੰ ਵੀ ਕਿਸੇ ਨੇ ਜਨਮ ਦਿੱਤਾ ਹੋਏਗਾ। ਇਸ ਨੂੰ ਵੀ ਕੋਈ ਬਣਾਉਣ ਵਾਲਾ ਹੋਏਗਾ। ਤਾਂ ਉਹ ਜੋ ਇਕ ਹੈ। ਗੁਰੂ ਨਾਨਕ ਅਜੂਨੀ ਹੈ। ਜਨਮ ਦੇ ਵਿਚ ਨਹੀਂ। ਤਾਂ ਸਤਿਗੁਰੂ ਇਥੋਂ ਤੱਕ ਕਹਿੰਦੇ ਹਨ-

*ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥*

(ਅੰਗ ੧੧੩੬)

ਰਸਨਾ ਜਲ ਜਾਣੀ ਚਾਹੀਦੀ ਹੈ ਉਸ ਦੀ ਜੋ ਕਹਿੰਦਾ ਹੈ ਕਿ ਭਗਵਾਨ ਜੰਮ ਪਿਆ ਹੈ। ਭਗਵਾਨ ਦਾ ਜਨਮ ਹੋਇਆ ਹੈ। ਫਿਰ ਭਗਵਾਨ ਦਾ ਮਰਨ ਦਿਨ ਵੀ ਹੋਏਗਾ। ਕੋਈ ਜਨਮ ਐਸਾ ਹੈ ਹੀ ਨਹੀਂ ਜੋ ਮਰਨ ਨਾਲ ਜੁੜਿਆ ਨਾ ਹੋਇਆ ਹੋਵੇ। ਫਿਰ ਇਕ ਤਰਕ



ਖੜੀ ਹੋ ਸਕਦੀ ਹੈ। ਚਲੋ ਅਜੂਨੀ ਹੈ ਕਿਸੇ ਨੇ ਜਨਮ ਨਹੀਂ ਦਿੱਤਾ। ਕਿਸੇ ਨੇ ਬਣਾਇਆ ਵੀ ਨਹੀਂ। ਕਿਸੇ ਨੇ ਘੜਿਆ ਵੀ ਨਹੀਂ। ਫਿਰ ਉਸ ਦੀ ਹੋਂਦ ਕਿਸ ਤਰ੍ਹਾਂ ਹੈ। ਉਹ ਜੋ ਇਕ ਹੈ, ਉਹ ਸੈਭੰ ਹੈ। ਸੰਸਕ੍ਰਿਤ ਦਾ ਲਫ਼ਜ਼ ਸਵੈਭੂ, ਆਪਣੇ ਆਪ ਤੋਂ ਆਪ ਹੀ ਪ੍ਰਗਟ ਹੋਇਆ।

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥*

(ਅੰਗ ੪੬੩)

ਉਸਨੇ ਆਪਣੀ ਸਾਜਨਾ ਆਪ ਕੀਤੀ। ਆਪਣੇ ਫੁਰਨੇ ਤੋਂ ਸਾਕਾਰ ਹੋਇਆ, ਨਹੀਂ ਤਾਂ ਨਿਰਾਕਾਰ ਸੀ। ਇਕ ਲੰਬੀ ਚੌੜੀ ਵਿਚਾਰਧਾਰਾ ਹੈ। ਜਦ ਅਫੁਰ ਸੀ, ਉਹਦੇ ਵਿਚ ਫੁਰਨਾ ਨਹੀਂ ਸੀ ਤਾਂ ਨਿਰਾਕਾਰ ਸੀ। ਜਦ ਫੁਰਨਾ ਹੋਇਆ ਤਾਂ ਸਾਕਾਰ ਹੋ ਗਿਆ। ਸਾਕਾਰ ਉਸ ਦਾ ਫੁਰਨਾ ਮਾਤਰ ਹੈ। ਸਾਕਾਰ ਉਸਦੀ ਵਿਚਾਰ ਮਾਤਰ ਹੈ। ਆਪ ਸੁਣ ਕੇ ਹੈਰਾਨ ਹੋਵੋਗੇ ਦੋ ਤਿੰਨ ਚੋਟੀ ਦੇ ਸਾਇੰਟਿਸਟ ਐਸਾ ਆਖਣ ਲੱਗ ਪਏ ਹਨ ਕਿ ਸੰਸਾਰ ਆਕਾਰ ਦੀ ਤਰ੍ਹਾਂ ਨਾ ਹੁੰਦਾ ਹੋਇਆ ਵਿਚਾਰ ਦੀ ਤਰ੍ਹਾਂ ਜ਼ਿਆਦਾ ਦਿਖਾਈ ਦੇਂਦਾ ਹੈ। ਇਹ ਵਿਗਿਆਨ ਕਹਿਣ ਲੱਗ ਪਿਆ ਹੈ। ਜ਼ਰੂਰ ਦਿਲ ਦਿਮਾਗ਼ ਜਿੰਨ੍ਹਾਂ ਦੇ ਸੁਲਝੇ ਹੋਏ ਹਨ ਤੇ ਅਜੋਕੇ ਵਿਗਿਆਨ ਦੀ ਥੋੜ੍ਹੀ ਬਹੁਤੀ ਸਟੱਡੀ ਕੀਤੀ ਹੋਵੇ ਤਾਂ ਵਿਗਿਆਨਕ ਐਸਾ ਕਹਿਣ ਲੱਗ ਪੈਂਦਾ ਹੈ। ਇਹ ਆਕਾਰ, ਇਹ ਸੰਸਾਰ ਆਕਾਰ ਦੀ ਤਰ੍ਹਾਂ ਨਾ ਹੋ ਕੇ ਵਿਚਾਰ ਦੀ ਤਰ੍ਹਾਂ ਜ਼ਿਆਦਾ ਪ੍ਰਤੀਤ ਹੁੰਦਾ ਹੈ ਕਿਉਂਕਿ ਜਿਸ ਦੀ ਵਿਚਾਰ ਕਰੀਏ, ਉਹ ਹੈ, ਜਿਸ ਦੀ ਨਾ ਕਰੀਏ, ਉਹ ਨਹੀਂ ਹੈ।

ਇਸ ਨੂੰ ਮੈਂ ਇਸ ਤਰ੍ਹਾਂ ਬਿਆਨ ਕਰਦਾ ਹੁੰਦਾ ਹਾਂ ਕਿ ਜੋ ਮੇਰੀ ਸਮਝ ਦੇ ਵਿਚ ਹੈ, ਉਹ ਹੈ, ਜੋ ਮੇਰੀ ਸਮਝ ਦੇ ਵਿਚ ਨਹੀਂ ਹੈ, ਉਹ ਨਹੀਂ ਹੈ। ਜੋ ਮੇਰੇ ਵਿਚਾਰ ਵਿਚ ਹੈ, ਉਹ ਹੈ, ਜੋ ਮੇਰੇ ਵਿਚਾਰਾਂ ਵਿਚ ਨਹੀਂ ਹੈ, ਉਹ ਨਹੀਂ ਹੈ। ਜਿਤਨੇ ਮੇਰੇ ਵਿਚਾਰ ਹਨ, ਉਤਨਾ ਸੰਸਾਰ ਹੈ, ਜ਼ਿਆਦਾ ਨਹੀਂ। ਜਿਤਨੀ ਮੇਰੀ ਸਮਝ ਹੈ, ਉਸ ਤੋਂ ਜ਼ਿਆਦਾ ਨਹੀਂ ਹੈ। ਫਿਰ ਹੋਰ ਅੱਗੇ ਵੀ ਅਰਜ਼ ਕਰ ਦਿਆਂ। ਜੇਕਰ ਮੇਰੀ ਸਮਝ ਦੇ ਵਿਚ ਨਹੀਂ ਹੈ ਤਾਂ ਪ੍ਰਮਾਤਮਾ ਨਹੀਂ ਹੈ। ਹੋਵੇਗਾ। ਹੈ ਪ੍ਰਮਾਤਮਾ। ਫਿਰ ਇਸ ਨੂੰ ਗਹਿਰਾਈ ਵਿਚ ਲੈਣਾ। ਰੋਮ ਰੋਮ ਵਿਚ ਪ੍ਰਮਾਤਮਾ ਹੈ, ਜੇ ਮੇਰੀ ਸਮਝ ਵਿਚ ਨਹੀਂ ਹੈ ਤਾਂ ਨਹੀਂ ਹੈ। ਜ਼ੱਰੇ ਜ਼ੱਰੇ ਵਿਚ ਪ੍ਰਮਾਤਮਾ ਹੈ, ਜੇ ਮੇਰੀ ਸਮਝ ਵਿਚ ਨਹੀਂ ਹੈ ਤਾਂ ਨਹੀਂ ਹੈ।

ਇਸ ਨੂੰ ਮੈਂ ਇਸ ਤਰ੍ਹਾਂ ਵੀ ਬਿਆਨ ਕਰਦਾ ਹੁੰਦਾ ਹਾਂ ਕਿ ਪਸ਼ੂਆਂ ਦੀ ਸਮਝ ਵਿਚ ਨਹੀਂ ਹੈ ਤਾਂ ਪਰਿਵਾਰ ਨਹੀਂ ਹੈ। ਪਰਿਵਾਰ ਉਹਨਾਂ ਦਾ ਵੀ ਹੈ। ਨਾਨਕੇ ਦਾਦਕੇ ਸੌਹਰੇ ਪਸ਼ੂਆਂ ਦੇ ਵੀ ਹਨ। ਮਾਂ ਬਾਪ ਉਹਨਾਂ ਦੇ ਵੀ ਹਨ। ਭੈਣ ਭਰਾ ਉਹਨਾਂ ਦੇ ਵੀ ਹਨ। ਪਤੀ ਤੇ ਪਤਨੀ ਦੇ ਰਿਸ਼ਤੇ ਉਹਨਾਂ ਵਿਚ ਵੀ ਜੁੜਦੇ ਹਨ ਪਰ ਸਮਝ ਨਹੀਂ, ਤਾਂ ਸਮਝੋ ਨਹੀਂ ਹੈ। ਪਸ਼ੂਆਂ ਦੀ ਦੁਨੀਆਂ ਵਿਚ ਨਾਨਕੇ ਦਾਦਕੇ ਸੌਹਰੇ ਨਹੀਂ ਹਨ। ਜੇਕਰ ਸਮਝ ਵਿਚ ਨਹੀਂ, ਤਾਂ ਪਸ਼ੂਆਂ ਦੀ ਦੁਨੀਆਂ ਵਿਚ ਪਰਿਵਾਰ ਨਹੀਂ ਹੈ। ਜੇਕਰ ਸਮਝ ਦੇ ਵਿਚ ਨਹੀਂ

ਤਾਂ ਮਨੁੱਖ ਦੀ ਦੁਨੀਆਂ ਵਿਚ ਨਿਰੰਕਾਰ ਨਹੀਂ ਹੈ। ਜਿਸ ਤਰ੍ਹਾਂ ਪਸ਼ੂਆਂ ਦੀ ਦੁਨੀਆਂ ਵਿਚ ਪਰਿਵਾਰ ਨਹੀਂ ਹੈ। ਨਿਰੰਕਾਰ ਦੇ ਹੁੰਦਿਆਂ ਹੋਇਆਂ ਜੇਕਰ ਸਮਝ ਨਹੀਂ ਹੈ ਤਾਂ ਨਹੀਂ ਹੈ। ਨਿਰੰਕਾਰ ਨਹੀਂ ਹੈ। ਸਾਹਮਣੇ ਹੀਰਾ ਪਿਆ ਹੈ, ਮੇਰੀ ਸਮਝ ਵਿਚ ਨਹੀਂ ਤਾਂ ਨਹੀਂ ਹੈ, ਪੱਥਰ ਹੋਏਗਾ।

ਹੁਣ ਇਕ ਦੂਸਰਾ ਨੁਕਤਾ ਵੀ ਬਿਆਨ ਕਰਾਂ। ਜੇਕਰ ਮੇਰੀ ਸਮਝ ਵਿਚ ਵੀ ਹੈ ਤੇ ਯਾਦ ਵਿਚ ਨਹੀਂ, ਮੇਰੇ ਚੇਤੇ ਵਿਚ ਨਹੀਂ ਤਾਂ ਨਹੀਂ ਹੈ। ਹੀਰਾ ਤਾਂ ਮੇਰੀ ਜੇਬ ਵਿਚ ਪਿਆ ਹੈ, ਪਰ ਮੇਰੇ ਚੇਤੇ ਵਿਚ ਨਹੀਂ ਹੈ ਤਾਂ ਨਹੀਂ ਹੈ। ਹੋਵੇਗਾ, ਪ੍ਰਮਾਤਮਾ ਹੈ ਪਰੰਤੂ ਜੇਕਰ ਮੇਰੀ ਸਮਝ ਵਿਚ ਨਹੀਂ ਤਾਂ ਨਹੀਂ ਹੈ। ਹੈ ਪ੍ਰਮਾਤਮਾ, ਉਸ ਤੋਂ ਬਿਨਾਂ ਕੁਝ ਵੀ ਨਹੀਂ ਹੈ। ਜੇਕਰ ਮੇਰੇ ਚੇਤੇ ਵਿਚ ਨਹੀਂ ਤਾਂ ਨਹੀਂ। ਕਿਤਨੇ ਮਨੁੱਖ ਹਨ ਜਿੰਨ੍ਹਾਂ ਦੀ ਸਮਝ ਵਿਚ ਹੈ ਪ੍ਰਮਾਤਮਾ ਪਰ ਜਿਨ੍ਹਾਂ ਦੀ ਸਮਝ ਵਿਚ ਹੈ, ਬਸ ਉਹਨਾਂ ਦੇ ਤੱਲ 'ਤੇ ਹੀ ਪ੍ਰਮਾਤਮਾ ਹੈ, ਬਾਕੀ ਨਹੀਂ ਹੈ। ਪ੍ਰਮਾਤਮਾ ਦੇ ਹੁੰਦਿਆਂ ਹੋਇਆਂ ਉਹ ਪ੍ਰਮਾਤਮਾ ਤੋਂ ਬਿਨਾਂ ਜੀਅ ਰਹੇ ਹਨ, ਜਿਵੇਂ ਅੰਨ੍ਹਾ ਸੂਰਜ ਦੇ ਹੁੰਦਿਆਂ ਹੋਇਆਂ ਵੀ ਸੂਰਜ ਤੋਂ ਬਿਨਾਂ ਜੀਅ ਰਿਹਾ ਹੈ। ਗੁਸਤਾਖ਼ੀ ਮਾਫ਼, ਕਈ ਚਾਨਣੇ ਦੇ ਹੁੰਦਿਆਂ ਹੋਇਆਂ ਵੀ ਚਾਨਣੇ ਤੋਂ ਬਿਨਾਂ ਜੀਅ ਰਹੇ ਹਨ। ਪ੍ਰਕਾਸ਼ ਦੇ ਹੁੰਦਿਆਂ ਹੋਇਆਂ ਵੀ ਪ੍ਰਕਾਸ਼ ਤੋਂ ਬਿਨਾਂ ਜੀਅ ਰਹੇ ਹਨ। ਪਰ ਇਹ ਵੀ ਠੀਕ ਹੈ, ਸੂਰਜ ਨਾ ਹੋਵੇ ਤਾਂ ਜੀਅ ਵੀ ਨਹੀਂ ਸਕਦਾ। ਸੂਰਜ ਠੰਡਾ ਪੈ ਜਾਏ ਤਾਂ ਸਭ ਕੁਝ ਠੰਡਾ ਪੈ ਜਾਏਗਾ, ਕੁਝ ਵੀ ਨਹੀਂ ਹੋਏਗਾ। ਹਲਚਲ ਤਾਂ ਬ੍ਰਹਿਮੰਡ ਦੀ ਸੂਰਜ ਕਰਕੇ ਹੈ—

*ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥*

(ਅੰਗ ੧੨)

ਇਹ ਜੋ ਪ੍ਰਕਿਰਤੀ ਅਨੇਕਾਂ ਵੇਸ਼ ਧਾਰਨ ਕਰਦੀ ਹੈ, ਇਕ ਸੂਰਜ ਕਰਕੇ ਹੈ। ਸੂਰਜ ਤੋਂ ਬਿਨਾਂ ਤਾਂ ਨੇਤਰਹੀਣ ਅੰਨ੍ਹਾ ਵੀ ਨਹੀਂ ਹੋ ਸਕਦਾ। ਪਰ ਸੂਰਜ ਦਾ ਪ੍ਰਕਾਸ਼ ਹੈ। ਪ੍ਰਕਾਸ਼ ਦੇ ਹੁੰਦਿਆਂ ਹੋਇਆਂ, ਪ੍ਰਕਾਸ਼ ਵਿਚ ਜਿਊਂਦਿਆ ਹੋਇਆਂ ਅੰਨ੍ਹੇ ਦੀ ਦੁਨੀਆਂ ਵਿਚ ਪ੍ਰਕਾਸ਼ ਨਹੀਂ ਹੈ। ਪ੍ਰਮਾਤਮਾ ਦੇ ਹੁੰਦਿਆਂ ਹੋਇਆਂ ਪ੍ਰਮਾਤਮਾ ਦੇ ਵਿਚ ਜਿਊਂਦਿਆਂ ਹੋਇਆਂ ਨਾਸਮਝ ਦੀ ਦੁਨੀਆਂ ਵਿਚ ਪ੍ਰਮਾਤਮਾ ਨਹੀਂ ਹੈ। ਜਿਸ ਦੀ ਮੈਨੂੰ ਸਮਝ ਨਹੀਂ ਹੈ, ਉਹ ਨਹੀਂ ਹੈ। ਉਹ ਹੈ ਹੀ ਨਹੀਂ ਹੈ। ਹੋਵੇਗਾ ਪ੍ਰਮਾਤਮਾ। ਮੇਰੀ ਸਮਝ ਵਿਚ ਨਹੀਂ ਤਾਂ ਨਹੀਂ ਹੈ। ਦੂਸਰਾ ਮੇਰੇ ਚੇਤੇ ਵਿਚ ਨਹੀਂ ਤਾਂ ਨਹੀਂ ਹੈ। ਗੁਰਬਾਣੀ ਦੱਸਦੀ ਹੈ -

*ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ॥*

(ਅੰਗ ੬੮੫)

ਕੋਈ ਕਰੋੜਾਂ ਵਿਚੋਂ ਇਕ ਹੈ। ਤੇ ਫਿਰ ਬਾਕੀ ਮੰਦਰ ਮਸਜਿਦ ਗੁਰਦੁਆਰਿਆਂ ਦਾ ਇਕੱਠ ਕੀ ਹੈ? ਮਹਾਤਮਾ ਬੁੱਧ ਨੇ ਆਪਣੇ ਚਚੇਰੇ ਭਰਾ ਨੂੰ ਕਿਹਾ ਸੀ ਕਿ ਬਹੁਤ ਵੱਡੀ ਭੀੜ ਵਿਚ ਭੇਡਾਂ ਹੁੰਦੀਆਂ ਹਨ। ਰੂਹੇ ਜ਼ਮੀਨ ਉੱਤੇ ਕਦੀ ਚੰਗੇ ਮਨੁੱਖਾਂ ਦੀ ਭੀੜ ਨਹੀਂ ਹੋਈ। ਭੀੜ



ਵਿਚ ਕਦੇ ਚੰਗੇ ਮਨੁੱਖ ਨਹੀਂ ਹੁੰਦੇ। ਚੰਗੇ ਮਨੁੱਖਾਂ ਦੀ ਕਦੀ ਭੀੜ ਨਹੀਂ ਹੁੰਦੀ। ਕਿਤਨਿਆਂ ਦੀ ਸਮਝ ਵਿਚ ਹੈ ਪ੍ਰਮਾਤਮਾ। ਚਲੋ ਗੁਰਬਾਣੀ ਦੀ ਗਵਾਹੀ, ਸਾਖਸ਼ੀ ਹੈ ਗੁਰਬਾਣੀ, ਤਾਂ ਗੁਰਬਾਣੀ ਇਹ ਕਹਿੰਦੀ ਹੈ-

*ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ॥*

ਕੋਈ ਕਰੋੜਾਂ ਵਿਚੋਂ ਇਕ ਹੈ। ਇਸ ਸਮੇਂ ਦੁਨੀਆਂ ਵਿਚ ਛੇ ਅਰਬ ਦੀ ਆਬਾਦੀ ਹੋਣ ਲੱਗੀ ਹੈ ਤੇ ਚੱਲੋ ਕਰੋੜ ਵਿਚੋਂ ਥੋੜ੍ਹੀ ਜਿਹੀ ਖੁੱਲ੍ਹਦਿਲੀ ਵਰਤੀ ਹੈ। ਪੰਜ ਬੰਦੇ ਹੀ ਹਨ ਜਿੰਨ੍ਹਾਂ ਦੀ ਸਮਝ ਵਿਚ ਹੈ। ਅਰਬ ਦੇ ਕਰੀਬ ਦੁਨੀਆਂ ਹੋਣ ਲੱਗੀ ਹੈ ਤਾਂ ਕਿੰਨੇ ਕੁ ਹੋਏ? ਕੋਈ ਬਹੁਤ ਜ਼ਿਆਦਾ ਤਾਂ ਨਹੀਂ ਬਣਦੇ। ਮਹਾਰਾਜ ਕਹਿੰਦੇ ਹਨ ਕਿ ਬਸ ਇਤਨਿਆਂ ਦੀ ਸਮਝ ਵਿਚ ਹੈ। ਗੁਰਬਾਣੀ ਦਾ ਫ਼ੈਸਲਾ ਹੈ-

*ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ॥*

ਕੋਈ ਕਰੋੜਾਂ ਵਿਚ ਚੰਦ ਬੰਦੇ ਹਨ, ਜਿੰਨ੍ਹਾਂ ਨੂੰ ਸਮਝ ਹੈ ਕਿ ਪ੍ਰਮਾਤਮਾ ਹੈ। ਇਥੇ ਵੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਸੁਣ ਲਉ। ਪਾਤਿਸ਼ਾਹ ਕਹਿੰਦੇ ਹਨ-

*ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥*

(ਅੰਗ ੧੪੨੭)

ਕਰੋੜਾਂ ਵਿਚ, ਗੱਲ ਇਥੇ ਵੀ ਕਰੋੜਾਂ ਵਿਚ ਹੈ। ਬਹੁਤਿਆਂ ਦੀ ਸਮਝ ਵਿਚ ਤੇ ਗੱਲ ਆ ਜਾਂਦੀ ਹੈ। ਖੇਡ ਸਮਝ ਵਿਚ ਆ ਗਈ, ਪਰ ਹੁਣ ਉਸ ਨੂੰ ਪ੍ਰਮਾਤਮਾ ਕਰਨਾ ਹੈ। ਪਰ ਪ੍ਰਮਾਤਮਾ ਕਰਨ ਦਾ ਮਤਲਬ ਉਸ ਨੂੰ ਚੇਤੇ ਕਰਨਾ, ਸਿਮਰਨ ਕਰਨਾ, ਯਾਦ ਕਰਨਾ। ਉਹ ਸਿਮਰਤੀ ਵਿਚ ਨਹੀਂ ਆਉਂਦਾ। ਯਾਦ ਵਿਚ ਨਹੀਂ ਆਉਂਦਾ।

ਇਕ ਬਹੁਤ ਵੱਡਾ ਫ਼ਕੀਰ ਹੋਇਆ ਹੈ। ਹਜ਼ਰਤ ਨਿਜ਼ਾਮੁਦੀਨ ਦਾ ਚੇਲਾ ਸੀ ਅਮੀਰ ਖ਼ੁਸਰੋ। ਦੁੱਖ ਦੇ ਅੱਗੇ ਰੋਂਦਾ ਹੋਇਆ, ਖ਼ੁਦਾ ਦੇ ਅੱਗੇ ਫ਼ਰਿਆਦ ਕਰਦਾ ਹੈ। ਕਹਿੰਦਾ ਹੈ ਕਿ ਐ ਮੇਰੇ ਦੋਸਤ, ਕਿਤਨੀ ਦੂਰ ਹੈ ਤੇਰੀ ਬਸਤੀ, ਮੇਰੀ ਯਾਦ ਵੀ ਨਹੀਂ ਪਹੁੰਚਦੀ। ਤੈਨੂੰ ਯਾਦ ਕਰਨ ਬੈਠਦਾ ਹਾਂ ਤਾਂ ਪਰਿਵਾਰ ਯਾਦ ਆ ਜਾਂਦਾ ਹੈ ਪਰ ਤੂੰ ਤੇ ਨਹੀਂ ਯਾਦ ਆਉਂਦਾ। ਤੈਨੂੰ ਯਾਦ ਕਰਨ ਬੈਠਦਾ ਹਾਂ, ਪਦਾਰਥ ਯਾਦ ਆ ਜਾਂਦੇ ਹਨ, ਤੂੰ ਤੇ ਯਾਦ ਨਹੀਂ ਆਉਂਦਾ। ਤੈਨੂੰ ਯਾਦ ਕਰਨ ਬੈਠਦਾ ਹਾਂ, ਮਿੱਤਰ ਯਾਦ ਆ ਜਾਂਦੇ ਹਨ, ਪੁੱਤਰ ਯਾਦ ਆ ਜਾਂਦੇ ਹਨ, ਪਦਾਰਥ ਯਾਦ ਆ ਜਾਂਦੇ ਹਨ, ਧਨ ਯਾਦ ਆ ਜਾਂਦਾ ਹੈ, ਤੂੰ ਤੇ ਯਾਦ ਨਹੀਂ ਆਉਂਦਾ। ਮੇਰੀ ਯਾਦ ਧਨ ਤੱਕ ਪਹੁੰਚਦੀ ਹੈ, ਤੇਰੇ ਤੱਕ ਨਹੀਂ ਪਹੁੰਚਦੀ। ਕਿਤਨੀ ਵੱਡੀ ਸਚਾਈ ਦੋ ਪੰਗਤੀਆਂ ਵਿਚ ਕਹਿ ਗਿਆ ਹੈ। ਜੋ ਮੇਰੀ ਯਾਦ ਵਿਚ ਨਹੀਂ ਹੈ। ਸਤਿਸੰਗ ਦਾ ਪਹਿਲਾ ਲਾਭ ਗੱਲ ਸਮਝ ਦੇ ਵਿਚ ਆ ਗਈ। ਇਹ ਪਹਿਲਾ ਲਾਭ ਹੈ ਕਥਾ ਸੁਣਨ ਦਾ, ਗੁਰੂ ਦੀ ਸੰਗਤ ਕਰਨ ਦਾ।

ਗੁਰਦੁਆਰੇ ਆਉਣ ਦਾ ਪਹਿਲਾ ਲਾਭ ਹੈ ਗੱਲ ਸਮਝ ਵਿਚ ਆ ਗਈ। ਇਕ ਗੱਲ ਸਪੱਸ਼ਟ ਹੋ ਜਾਂਦੀ ਹੈ। ਸਮੱਸਿਆਵਾਂ ਸੰਸਾਰਿਕ ਹਨ, ਦੁਨੀਆਵੀ ਹਨ, ਅਜੇ ਇਹਨਾਂ ਦੇ ਅੰਦਰ ਧਾਰਮਿਕ ਸਮੱਸਿਆ ਨਹੀਂ ਪੈਦਾ ਹੋਈ। ਕਿਉਂਕਿ ਧਰਮ ਦੀ ਸਮਝ ਕੋਈ ਨਹੀਂ, ਪ੍ਰਭੂ ਦੀ ਸਮਝ ਕੋਈ ਨਹੀਂ। ਮੁੰਡੇ ਦਾ ਕੰਮ ਕਾਰ ਕੋਈ ਨਹੀਂ। ਆਰਥਿਕ ਔਕੜਾਂ ਹਨ। ਇਹ ਤਾਂ ਘਰ ਘਰ ਪ੍ਰੇਸ਼ਾਨੀ ਹੈ। ਇਹਨਾਂ ਪ੍ਰੇਸ਼ਾਨੀਆਂ ਨੂੰ ਆਪਣੇ ਢੰਗ ਨਾਲ ਹੱਲ ਕਰੋ। ਪਰ ਆਪਣੇ ਅੰਦਰ ਧਾਰਮਿਕ ਸਮੱਸਿਆਵਾਂ ਪੈਦਾ ਹੋਣ ਦਿਉ। ਉਹ ਤਾਂ ਹੀ ਹੋ ਸਕਦਾ ਹੈ-

*ਸਾਧੂ ਕੌ ਮਿਲਨੇ ਜਾਈਏ ਸਾਥ ਨ ਲੀਜੈ ਕੋਇ॥*

ਜਦ ਸਤਿਸੰਗ ਵਿਚ ਜਾਈਏ ਤਾਂ ਸੰਸਾਰ ਦੀ ਕੋਈ ਸਮੱਸਿਆ ਲੈ ਕੇ ਨਾ ਜਾਈਏ। ਬਾਹਰ ਸੁੱਟ ਕੇ ਆਈਏ। ਜਿਥੇ ਜੋੜੇ ਰੱਖੇ ਹਨ, ਸਮੱਸਿਆਵਾਂ ਉਥੇ ਛੱਡ ਆਈਏ ਤਾਂ ਜਾ ਕੇ ਕਿਧਰੇ ਖੇਡ ਬਣਦੀ ਹੈ। ਮਨੁੱਖ ਸਮੱਸਿਆਵਾਂ ਨਾਲ ਲੈ ਆਉਂਦਾ ਹੈ। ਜਦੋਂ ਇਹ ਸਮੱਸਿਆਵਾਂ ਨਾਲ ਲੈ ਕੇ ਆਵੇਗਾ ਤਾਂ ਸਮਝ ਨਹੀਂ ਆਵੇਗੀ। ਜੋ ਸੰਸਾਰਿਕ ਸਮੱਸਿਆਵਾਂ ਨੂੰ ਨਾਲ ਲੈ ਕੇ ਗੁਰਦੁਆਰਿਆਂ ਵਿਚ ਜਾਂਦੇ ਹਨ, ਤੀਰਥਾਂ ਵਿਚ ਜਾਂਦੇ ਹਨ ਅਤੇ ਸਾਰੀ ਜ਼ਿੰਦਗੀ ਜਾਂਦੇ ਹਨ, ਯਕੀਨ ਜਾਣੋ, ਸਾਰੀ ਜ਼ਿੰਦਗੀ ਉਹਨਾਂ ਦੀ ਜ਼ਿੰਦਗੀ ਵਿਚ ਪ੍ਰਮਾਤਮਾ ਨਹੀਂ ਆਉਂਦਾ, ਕਿਉਂਕਿ ਧਾਰਮਿਕ ਸਮੱਸਿਆ ਪੈਦਾ ਹੀ ਨਹੀਂ ਹੋਈ। ਜਿਸ ਦਿਨ ਸਮਝ ਆਉਂਦੀ ਹੈ ਤਾਂ ਸਮਝ ਦੇ ਆਉਂਦਿਆਂ ਹੀ ਇਕ ਪੀੜਾ ਸ਼ੁਰੂ ਹੋ ਜਾਂਦੀ ਹੈ, ਇਕ ਦਰਦ ਸ਼ੁਰੂ ਹੋ ਜਾਂਦਾ ਹੈ ਕਿ ਹੇ ਪ੍ਰਭੂ! ਤੂੰ ਇਤਨਾ ਮਹਾਨ ਹੈਂ, ਤੈਥੋਂ ਬਿਨਾਂ ਮੈਂ ਜੀਅ ਰਿਹਾ ਹਾਂ। ਤੂੰ ਇਤਨਾ ਰੱਸ ਹੈਂ, ਮੇਰੀ ਜ਼ਿੰਦਗੀ ਬੇ-ਰੱਸ ਹੈ। ਤੂੰ ਚਾਨਣਾ ਹੈਂ, ਮੇਰੇ ਜੀਵਨ ਵਿਚ ਅੰਧੇਰਾ ਹੈ। ਤੂੰ ਇਤਨਾ ਪਰਮ ਅਨੰਦ ਹੈਂ, ਮੈਂ ਇਤਨਾ ਦੁੱਖੀ। ਤੂੰ ਤੇ ਹੀਰਿਆਂ ਦੀ ਖਾਨ ਹੈਂ, ਮੈਂ ਕੌਡੀਆਂ ਨਾਲ ਖੇਡਦਾ ਰਿਹਾ। ਜਿਸ ਦਿਨ ਸਮਝ ਆਵੇਗੀ ਇਕ ਪਸਚਾਤਾਪ ਵੀ ਪੈਦਾ ਹੋ ਜਾਣਾ ਲਾਜ਼ਮੀ ਹੈ। ਜੇਕਰ ਸਮਝ ਨਹੀਂ ਆਈ, ਪਸਚਾਤਾਪ ਇਹ ਹੋਵੇਗਾ ਕਿ ਪਾਠ ਵੀ ਰਖਾਇਆ, ਮਨੋਕਾਮਨਾ ਤਾਂ ਪੂਰੀ ਨਹੀਂ ਹੋਈ। ਚਲੀਹੇ ਵੀ ਕੱਟੇ ਹਨ, ਇਹ ਸਵਾਰਥੀ ਮਨੁੱਖ, ਸੰਸਾਰ ਦੀ ਸੂਝ-ਬੂਝ ਰੱਖਣ ਵਾਲੇ ਮਨੁੱਖ, ਇਹ ਪਾਣੀ ਨੂੰ ਰਿੜਕਣ ਵਾਲੇ ਮਨੁੱਖ ਹੀ ਚਲੀਹੇ ਕੱਟਦੇ ਹਨ। ਦੇਵੀ ਦੇਵਤਾਵਾਂ ਦੇ ਚੱਕਰ ਵਿਚ ਪੈਂਦੇ ਹਨ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ-

*ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ॥*

(ਅੰਗ ੨੨੯)

ਪ੍ਰਮਾਤਮਾ ਦਾ ਕੋਈ ਪਤਾ ਨਹੀਂ ਅਤੇ ਕਿਸੇ ਦੇਵੀ ਦੀ ਪੂਜਾ, ਕਿਸੇ ਦੇਵਤੇ ਦੀ ਪੂਜਾ, ਇਹਨਾਂ ਹੀ ਚੱਕਰਾਂ ਵਿਚ ਪਏ ਹੋਏ ਹਨ। ਇਹ ਕਬਰਾਂ ਦੀ ਪੂਜਾ, ਦੇਵੀ ਦੇਵਤਾਵਾਂ ਦੀ ਪੂਜਾ, ਇਹ ਇਸ ਤਰ੍ਹਾਂ ਹੋਇਆ ਕਿ ਬੰਦਾ ਚੇਲੇ ਨੂੰ ਮੰਨੇ ਤੇ ਗੁਰੂ ਨੂੰ ਨਾ ਮੰਨੇ। ਨੌਕਰ ਦੀ ਪੂਜਾ ਕਰੇ, ਮਾਲਕ ਨੂੰ ਭੁੱਲ ਜਾਏ।



*ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ॥*
*ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ॥*

(ਅੰਗ ੨੨੯)

ਪਾਣੀ ਦੇ ਰਿੜਕਦਿਆਂ ਕਦੇ ਮੱਖਣ ਨਿਕਲਦਾ ਹੈ? ਇਹ ਤਾਂ ਪਾਣੀ ਦਾ ਰਿੜਕਣਾ ਹੈ। ਸਤਿਸੰਗ ਦੀ ਪਹਿਲੀ ਪ੍ਰਾਪਤੀ ਸਮਝ। ਦੂਸਰੀ ਪ੍ਰਾਪਤੀ ਉਹ ਯਾਦ ਵਿਚ ਆ ਗਈ ਕਿ ਅਸੀਂ ਪ੍ਰਮਾਤਮਾ ਨੂੰ ਗਵਾਇਆ ਨਹੀਂ, ਗਵਾ ਨਹੀਂ ਸਕਦੇ। ਭੁਲਾਇਆ ਹੈ, ਭੁੱਲ ਸਕਦੇ ਹਾਂ। ਭੁਲਿਆ ਕਿਉਂ ਹੈ, ਕਿਉਂਕਿ ਸੰਸਾਰਿਕ ਸਮੱਸਿਆਵਾਂ ਨੂੰ ਇਤਨੀ ਮਹਾਨਤਾ ਦੇ ਦਿੱਤੀ ਹੈ ਕਿ ਧਾਰਮਿਕ ਸਮੱਸਿਆ ਪੈਦਾ ਹੀ ਨਹੀਂ ਹੋ ਰਹੀ। ਜਿਤਨੇ ਚਿਰ ਤੱਕ ਧਾਰਮਿਕ ਸਮੱਸਿਆ ਪੈਦਾ ਹੀ ਨਹੀਂ ਹੋਈ, ਇਹ ਗੁਰਦੁਆਰੇ ਆਉਂਦਾ ਹੋਇਆ ਵੀ ਸੰਸਾਰੀ ਹੈ, ਅਧਾਰਮਿਕ ਹੈ, ਧਾਰਮਿਕ ਨਹੀਂ ਹੈ। ਇਹ ਪਾਠ ਕਰਦਾ ਹੋਇਆ ਵੀ ਅਧਾਰਮਿਕ ਹੈ, ਧਾਰਮਿਕ ਨਹੀਂ ਹੈ। ਦਾਨ ਪੁੰਨ ਕਰਦਾ ਹੋਇਆ ਵੀ ਅਧਾਰਮਿਕ ਹੈ, ਧਾਰਮਿਕ ਨਹੀਂ ਹੈ। ਬਸ ਇਥੋਂ ਤੱਕ ਹੀ ਮੈਂ ਆਖਦਾ ਹਾਂ। ਸੰਸਾਰ ਆਕਾਰ ਦੀ ਤਰ੍ਹਾਂ ਨਾ ਹੋ ਕੇ ਵਿਚਾਰ ਦੀ ਤਰ੍ਹਾਂ ਦਿਖਾਈ ਦੇ ਰਿਹਾ ਹੈ। ਸੰਸਾਰ ਵਿਚ ਜਿਤਨੇ ਵਿਚਾਰ ਹਨ, ਉਤਨਾ ਹੀ ਸੰਸਾਰ ਹੈ। ਜਿਤਨੇ ਸਾਡੇ ਵਿਚਾਰ ਹਨ, ਉਤਨਾ ਹੀ ਨਿਰੰਕਾਰ ਹੈ। ਵਿਚਾਰ ਐਸਾ ਹੈ ਕਿ ਇਕ ਵਿਅਕਤੀ ਹੈ ਜੋ ਸੱਤਵੇਂ ਆਸਮਾਨ ਵਿਚ ਬੈਠਾ ਹੈ। ਮਨੁੱਖ ਨੇ ਵਿਚਾਰਾਂ ਦਾ ਨਰਕ ਬਣਾਇਆ ਹੈ। ਵਿਚਾਰਾਂ ਦਾ ਸਵਰਗ ਬਣਾਇਆ ਹੈ। ਵਿਚਾਰਾਂ ਦਾ ਪ੍ਰਮਾਤਮਾ ਬਣਾਇਆ ਹੈ। ਆਪਣੀ ਸਮਝ ਦਾ ਪ੍ਰਮਾਤਮਾ ਬਣਾਇਆ ਹੈ। ਪ੍ਰਮਾਤਮਾ ਦੀ ਸਮਝ ਨਹੀਂ ਹੈ। ਇਸ ਨੁਕਤੇ ਨੂੰ ਵੀ ਸਮਝਣਾ ਹੈ, ਇਸ ਨੂੰ ਵੀ ਗਹਿਰਾਈ ਨਾਲ ਲੈਣਾ ਹੈ। ਜੋ ਮੇਰੀ ਸਮਝ ਦਾ ਪ੍ਰਮਾਤਮਾ ਹੈ। ਜਿਤਨੀ ਮੇਰੀ ਛੋਟੀ ਅਕਲ ਹੈ, ਉਤਨਾ ਛੋਟਾ ਪ੍ਰਮਾਤਮਾ ਹੋਵੇਗਾ, ਹੋਰ ਕਿੰਨਾ ਹੋਵੇਗਾ।

*ਤੂ ਸਮਰਥੁ ਵਡਾ ਮੇਰੀ ਮਤ ਥੋਰੀ ਰਾਮ॥*

(ਅੰਗ ੫੪੭)

ਮੇਰੀ ਮੱਤ ਛੋਟੀ ਹੈ। ਜਿਸ ਨੇ ਮੇਰੀ ਮੱਤ ਨੂੰ ਘੜਿਆ ਹੈ, ਉਹ ਰੱਬ ਮੇਰੀ ਮੱਤ ਤੋਂ ਵੱਡਾ ਹੋ ਸਕਦਾ ਹੈ। ਫਿਰ ਇਕ ਤਾਰਕਿਕ ਕਹਿ ਸਕਦਾ ਹੈ ਕਿ ਹੁਣੇ ਮੈਂ ਕਹਿ ਰਿਹਾ ਹਾਂ ਕਿ ਪ੍ਰਮਾਤਮਾ ਇਤਨਾ ਮਹਾਨ ਹੈ, ਪਰ ਮੇਰੀ ਸਮਝ ਇਤਨੀ ਛੋਟੀ ਹੈ।

*ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥*

(ਅੰਗ ੨੫)

ਮਛਲੀ ਸਾਗਰ ਦੇ ਵਿਚ ਤਾਂ ਜੀਅ ਸਕਦੀ ਹੈ ਪਰ ਸਾਗਰ ਦੀ ਪੂਰੀ ਸਮਝ ਪ੍ਰਾਪਤ ਨਹੀਂ ਕਰ ਸਕਦੀ। ਹਾਂ, ਇਤਨੀ ਸਮਝ ਪ੍ਰਾਪਤ ਕਰ ਸਕਦੀ ਹੈ ਕਿ ਮੈਂ ਸਾਗਰ ਵਿਚ ਹਾਂ। ਪਰ ਸਾਗਰ ਕਿਤਨਾ ਹੈ ਇਹ-

*ਕੋਈ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥*

(ਅੰਗ ੩੪੯)

ਕਿਥੋਂ ਸ਼ੁਰੂ ਹੁੰਦਾ ਹੈ ਤੇ ਕਿਥੇ ਖ਼ਤਮ ਹੁੰਦਾ ਹੈ ਕੋਈ ਨਹੀਂ ਜਾਣਦਾ। ਤੂੰ ਕਦੋਂ ਦਾ ਹੈਂ। ਮਨੁੱਖ ਨੂੰ ਵੇਖ ਕੇ ਕਹਿ ਸਕਦੇ ਹਾਂ, 60 ਸਾਲ ਇਸ ਦੀ ਉਮਰ ਹੋਵੇਗੀ, 70 ਦਾ ਹੋਵੇਗਾ, 50 ਦਾ ਹੋਵੇਗਾ, 50 ਸਾਲ ਪਹਿਲੇ ਨਹੀਂ ਸੀ, ਹੁਣ ਹੈ। ਇਹ ਬੰਦਾ 60 ਸਾਲ ਪਹਿਲੇ ਨਹੀਂ ਸੀ, ਇਹ 70 ਸਾਲ ਪਹਿਲੇ ਨਹੀਂ ਸੀ। ਇਹ ਬੱਚਾ 5 ਸਾਲ ਪਹਿਲੇ ਨਹੀਂ ਸੀ। ਇਹ ਪੰਜ ਸਾਲਾਂ ਤੋਂ ਹੈ। ਪ੍ਰਮਾਤਮਾ ਕਦੋਂ ਤੋਂ ਹੈ।

*ਕਹਿ ਨ ਸਕੈ ਕੋਊ ਤੂੰ ਕੰਦਕਾ।*

ਤੂੰ ਸਮੇਂ ਦੀ ਧਾਰਾ ਵਿਚ ਨਹੀਂ ਆਉਂਦਾ, ਤੂੰ ਅਨਾਦੀ ਹੈਂ। ਤੂੰ ਸਭ ਕੁਝ ਦੇ ਪਹਿਲੇ ਤੋਂ ਹੀ ਫੈਲਿਆ ਹੈਂ। ਹੁਣ ਮੇਰੀ ਸਮਝ ਵਿਚ ਇਹ ਆਇਆ ਹੈ ਕਿ ਹੇ ਪ੍ਰਭੂ! ਤੂੰ ਮੇਰੀ ਸਮਝ ਵਿਚ ਨਹੀਂ ਆ ਸਕਦਾ। ਮੈਂ ਨਹੀਂ ਸਮਝ ਸਕਦਾ ਪੂਰਾ। ਮੈਂ ਕਿਤਨਾ ਵੀ ਤੈਨੂੰ ਸਮਝਾਂ ਪਰ ਮੈਂ ਤੈਨੂੰ ਸਮਝ ਨਹੀਂ ਸਕਦਾ। ਹਾਂ, ਮੈਂ ਤੇਰੇ ਵਿਚ ਲੀਨ ਹੋ ਸਕਦਾ ਹਾਂ। ਕਹਾਣੀਕਾਰਾਂ ਨੇ ਜਿੰਨ੍ਹਾਂ ਨੇ ਧਾਰਮਿਕ ਕਹਾਣੀਆਂ ਲਿਖੀਆਂ ਹਨ, ਉਨ੍ਹਾਂ ਨੇ ਲਿਖਿਆ ਹੈ ਕਿ ਅਨੰਤ ਯੁਗ ਬਤੀਤ ਹੋ ਗਏ ਹਨ। ਕਈ ਯੁਗ ਲੰਘ ਗਏ ਹਨ। ਉਹ ਨਮਕ ਦੀਆਂ ਡਲੀਆਂ ਉਡੀਕ ਵਿਚ ਬੈਠੀਆਂ ਹਨ ਕਿ ਕਦੋਂ ਉਹ ਆਵੇਗੀ ਤੇ ਕਦੋਂ ਸਾਨੂੰ ਦੱਸੇਗੀ ਕਿ ਸਾਗਰ ਕਿੰਨਾ ਕੁ ਹੈ। ਸਮੁੰਦਰ ਕਿੰਨਾ ਕੁ ਹੈ। ਉਡੀਕ ਵਿਚ ਹਨ ਅਨੰਤ ਕਾਲ ਤੋਂ ਸਾਇੰਟਿਸਟ, ਦਾਰਸ਼ਨਿਕ, ਵਿਚਾਰਕ, ਫ਼ਿਲੌਸਫ਼ਰ, ਖੋਜ ਖੋਜ ਕੇ ਥੱਕ ਹਾਰੇ ਹਨ ਕਿ ਸਾਗਰ ਕਿੰਨਾ ਹੈ। ਅਜੇ ਵੀ ਕੁਝ ਨਹੀਂ ਪਤਾ।

*ਹਜ਼ਾਰੋਂ ਸਾਲ ਫ਼ਿਲੌਸਫ਼ਰੀ ਕੀ ਤਨਾ ਤਨੀ ਰਹੀ।*
*ਖ਼ੁਦਾ ਕੀ ਬਾਤ ਜਹਾਂ ਪੇ ਥੀ ਵਹੀਂ ਪੇ ਰਹੀ।*

ਭਾਈ ਨੰਦ ਨਾਲ ਦਾ ਇਕ ਬੜਾ ਕੀਮਤੀ ਸ਼ੇਅਰ ਹੈ ਜਿਸ ਵਿਚ ਕਹਿੰਦੇ ਹਨ ਕਿ ਰੱਬ ਦੀ ਮਹਿਫ਼ਿਲ ਦੇ ਵਿਚ, ਰੱਬ ਦੀ ਸਭਾ ਦੇ ਵਿਚ ਇਹ ਜਿਹੜਾ ਸੂਰਜ ਹੈ, ਮੈਂ ਇਸ ਨੂੰ ਇਕ ਨਿਕੀ ਜਿਹੀ ਚੰਗਿਆੜੀ ਦੀ ਤਰ੍ਹਾਂ ਦੇਖਿਆ, ਇਕ ਜ਼ੱਰੇ ਦੀ ਤਰ੍ਹਾਂ ਦੇਖਿਆ ਹੈ, ਜਿਵੇਂ ਇਕ ਰੇਤ ਦਾ ਜ਼ੱਰਾ ਹੋਵੇ। ਪ੍ਰਮਾਤਮਾ ਦੀ ਸਭਾ ਵਿਚ ਇਹ ਸੂਰਜ ਹੁਣ ਜ਼ਮੀਨ ਨਾਲੋਂ ਹਜ਼ਾਰ ਗੁਣਾ ਵੱਡਾ ਹੈ। ਪਰ ਇਹ ਸੂਰਜ ਦਾ ਹਿੱਸਾ ਹੈ, ਇਸ ਵਾਸਤੇ ਗ੍ਰਹਿ ਕਹਿੰਦੇ ਹਨ। ਸੂਰਜ ਦੇ ਗ੍ਰਹਿ ਤੋਂ ਹੀ ਧਰਤੀ ਬਣੀ। ਹੁਣ ਹਜ਼ਾਰਾਂ ਗੁਣਾ ਵੱਡਾ ਸੂਰਜ, ਇਹ ਸੂਰਜ ਪ੍ਰਭੂ ਦੀ ਸਭਾ ਵਿਚ ਇੰਝ ਹੈ ਜਿਵੇਂ ਇਕ ਨਿੱਕਾ ਜਿਹਾ ਜ਼ੱਰਾ ਹੈ। ਐਸੀ ਮਹਿਫ਼ਿਲ ਵਿਚ ਜਿਥੇ ਸੂਰਜ ਵੀ ਇਕ ਨਿੱਕਾ ਜਿਹਾ ਜ਼ੱਰਾ ਹੈ, ਮੈਂ ਉਥੇ ਇਹ ਦਾਅਵਾ ਕਰਾਂ ਕਿ ਮੈਂ ਵੀ ਕੁਝ ਜਾਣਦਾ ਹਾਂ, ਮੈਂ ਵੀ ਕੁਝ ਹਾਂ। ਤਾਂ ਭਾਈ ਸਾਹਿਬ ਕਹਿੰਦੇ ਹਨ ਕਿ ਇਹ ਬੇਅਦਬੀ ਹੈ, ਇਹ ਗੁਸਤਾਖ਼ੀ ਹੈ, ਇਹ ਮੂਰਖਤਾ ਹੈ। ਪਰ ਦੂਸਰਾ ਚਰਨ, ਦੂਸਰਾ ਕਦਮ, ਸਮਝ ਸਮਝ ਕੇ ਹੁਣ ਮੈਨੂੰ ਇਹ ਸਮਝ



ਆਈ ਹੈ ਕਿ ਤੂੰ ਮੇਰੀ ਸਮਝ ਵਿਚ ਨਹੀਂ ਆਉਂਦਾ, ਮੈਂ ਤੈਨੂੰ ਨਹੀਂ ਸਮਝ ਸਕਦਾ। ਹਾਂ, ਮੈਂ ਤੈਨੂੰ ਨਹੀਂ ਸਮਝ ਸਕਦਾ। ਬੱਸ ਮੈਂ ਤੈਨੂੰ ਯਾਦ ਕਰ ਸਕਦਾ ਹਾਂ। ਇਸ ਵਾਸਤੇ ਸਾਰੇ ਸੰਤ ਜਨਾਂ ਨੇ ਕਿਹਾ ਹੈ ਕਿ ਸਿਮਰਨ ਕਰੋ, ਚੇਤੇ ਕਰੋ, ਯਾਦ ਕਰੋ। ਤਾਂ ਸਤਿਗੁਰੂ ਕਹਿੰਦੇ ਹਨ-

*ਅਕਲੀ ਸਾਹਿਬੁ ਸੇਵੀਐ॥*

(ਅੰਗ ੧੨੪੫)

ਪਹਿਲੇ ਤਾਂ ਅਕਲ ਨੂੰ ਅੱਗੇ ਕਰ, ਸਮਝਣ ਦੀ ਕੋਸ਼ਿਸ਼ ਕਰ।

*ਤੂ ਸਮਰਥੁ ਵਡਾ ਮੇਰੀ ਮਤ ਥੋਰੀ ਰਾਮ॥*

(ਅੰਗ ੫੪੭)

ਉਹ ਆਪਣੇ ਆਪ ਤੋਂ ਪ੍ਰਗਟ ਹੋਇਆ ਸੈਭੰ।

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥*

(ਅੰਗ ੪੬੩)

ਉਹ ਜੋ ਇਕ ਹੈ, ਗੁਰੂ ਹੈ। ਸਾਰਾ ਗਿਆਨ ਉਸੇ ਤੋਂ ਆ ਰਿਹਾ ਹੈ। ਪੰਛੀਆਂ ਕੋਲ ਗਿਆਨ ਹੈ। ਕੀੜੇ ਮਕੌੜਿਆਂ ਕੋਲ ਗਿਆਨ ਹੈ। ਇਸ ਚੱਕਰ ਵਿਚ ਨਾ ਪੈਣਾ ਕਿ ਸਿਰਫ਼ ਬੰਦੇ ਹੀ ਗਿਆਨੀ ਹੁੰਦੇ ਹਨ, ਪੰਛੀ ਵੀ ਗਿਆਨੀ ਹੁੰਦੇ ਹਨ। ਕਈ ਪਸ਼ੂ ਪੰਛੀਆਂ ਦੇ ਇੰਦਰਿਆਂ ਦੀ ਸ਼ਕਤੀ ਸਾਡੇ ਕੋਲੋਂ ਜ਼ਿਆਦਾ ਹੈ। ਦੂਰ ਕਿਧਰੇ ਘਿਉ ਡੁਲਿਆ ਪਿਆ ਹੈ, ਖੰਡ ਡੁਲ੍ਹੀ ਪਈ ਹੈ, ਕੀੜੀ ਨੂੰ ਖ਼ੁਸ਼ਬੂ ਆ ਜਾਂਦੀ ਹੈ, ਹਾਲਾਂਕਿ ਕਈ ਪੱਖਾਂ ਵਿਚ ਇਹ ਅੱਗੇ ਹਨ, ਇਹ ਜੋ ਇੰਦਰੀਆਂ ਦੀ ਸੂਝ ਸਮਝ, ਗਿਆਨ ਕਈ ਪੱਖ ਦਾ, ਸਾਰੇ ਦਾ ਸਾਰਾ ਕਿਉਂਕਿ ਪ੍ਰਮਾਤਮਾ ਕੋਲੋਂ ਆਉਂਦਾ ਹੈ ਤੇ ਪ੍ਰਮਾਤਮਾ ਦਾ ਗਿਆਨ ਵੀ ਪ੍ਰਮਾਤਮਾ ਤੋਂ ਆਉਂਦਾ ਹੈ ਇਸ ਵਾਸਤੇ ਉਹ ਗੁਰੂ ਹੈ, ਉਹ ਜੋ ਇਕ ਹੈ, ਗੁਰੂ ਹੈ।

*ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥*

(ਅੰਗ ੫੯੯)

ਉਹ ਗੁਰੂ ਹੈ, ਉਹ ਜੋ ਇਕ ਹੈ ਉਹ ਪ੍ਰਸਾਦਿ ਹੈ। ਬਖ਼ਸ਼ਿਸ਼ ਹੈ, ਰਹਿਮਤ ਹੈ, ਬਸ ਉਹ ਤਾਂ ਪ੍ਰਸਾਦਿ ਹੀ ਪ੍ਰਸਾਦਿ ਹੈ। ਇਹ ਜੀਵਨ ਸਾਨੂੰ ਬਖ਼ਸ਼ਿਸ਼ ਵਿਚ ਮਿਲਿਆ ਹੈ। ਇਹ ਹੱਥ ਪੈਰ ਸਾਨੂੰ ਦਾਨ ਵਿਚ ਮਿਲੇ ਹਨ। ਇਹ ਮੂੰਹ ਮੱਥਾ ਸਾਨੂੰ ਦਾਨ ਵਿਚ ਮਿਲਿਆ ਹੈ। ਇਹ ਗਿਆਨ-ਇੰਦਰੇ ਸਾਨੂੰ ਦਾਨ ਵਿਚ ਮਿਲੇ ਹਨ। ਪਵਨ ਸਾਨੂੰ ਦਾਨ ਵਿਚ ਮਿਲੀ ਹੈ। ਇਹ ਸੂਰਜ ਦੀ ਰੌਸ਼ਨੀ ਸਾਨੂੰ ਦਾਨ ਵਿਚ ਮਿਲੀ ਹੈ। ਏਨਾ ਵੱਡਾ ਚਾਨਣਾ ਸਾਰੇ ਬ੍ਰਹਿਮੰਡ ਦੇ ਵਿਚ, ਸਾਰੀ ਜ਼ਿੰਦਗੀ ਲੈਂਦੇ ਹਾਂ ਸੂਰਜ ਤੋਂ, ਇਹ ਵੀ ਦਾਨ ਵਿਚ, ਬਖ਼ਸ਼ਿਸ਼ ਪ੍ਰਸਾਦਿ ਹੈ। ਮੂਲ ਮੰਤਰ ਗੁਰੂ ਨਾਨਕ ਦਾ ਉਚਾਰਣ ਕੀਤਾ ਹੋਇਆ ਪੂਰਾ ਹੈ। ਅਗੋਂ ਸ਼ਬਦ ਵੀ ਗੁਰੂ ਨਾਨਕ ਦਾ ਹੈ ਅਤੇ ਸਾਰਾ ਫ਼ਾਰਸੀ ਦੇ ਵਿਚ ਹੈ। ਇਹ ਵਾਕ ਸਤਿਗੁਰਾਂ ਦਾ, ਇਹ ਮੁੱਖ ਵਾਕ ਹੁਣ ਸਰਵਣ ਕਰੋ। ਅੱਖਰੀ

ਅਰਥ ਮੈਂ ਆਪ ਜੀ ਦੇ ਸਾਹਮਣੇ ਤੁੱਛ ਬੁੱਧੀ ਅਨੁਸਾਰ ਤੁਹਾਡੇ ਸਾਹਮਣੇ ਰੱਖਾਂ।

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*

ਹੇ ਕਰਤਾਰ! ਤੂੰ ਗੋਸ ਕਰ। ਗੋਸ ਕਹਿੰਦੇ ਹਨ ਕੰਨ ਨੂੰ। ਤੂੰ ਆਪਣੇ ਕੰਨ ਮੇਰੀ ਤਰਫ਼ ਕਰ। ਮੈਂ ਇਕ ਅਰਜ਼ੋਈ ਕਰਾਂ, ਮੈਂ ਇਕ ਬੇਨਤੀ ਕਰਾਂ, ਮੈਂ ਇਕ ਜੋਦੜੀ ਕਰਾਂ, ਪਰ ਤੂੰ ਕੰਨ ਮੇਰੇ ਵਲ ਕਰ। ਇਹਦਾ ਮਤਲਬ ਹੈ ਕਿ ਰੱਬ ਕਿਸੇ ਦੀ ਸੁਣਦਾ ਹੈ ਤੇ ਕਿਸੇ ਦੀ ਨਹੀਂ ਸੁਣਦਾ। ਜਾਂ ਕਿਸੇ ਵਕਤ ਸੁਣਦਾ ਹੈ, ਕਿਸੇ ਵਕਤ ਨਹੀਂ ਸੁਣਦਾ। ਜਾਂ ਇਸ ਤਰ੍ਹਾਂ ਹੈ ਕਿ ਪ੍ਰਮਾਤਮਾ ਨਹੀਂ, ਦਰਅਸਲ ਇਕ ਬੱਚਾ ਕੁਝ ਕਹਿ ਰਿਹਾ ਹੈ, ਮੰਗ ਰਿਹਾ ਹੈ। ਜਿਵੇਂ ਮਾਸੂਮ ਹੈ, ਉਹਨੂੰ ਸਮਝ ਨਹੀਂ, ਤੇਜ਼ ਧਾਰ ਦਾ ਚਾਕੂ ਹੈ। ਚੁੱਕਣਾ ਚਾਹੁੰਦਾ ਹੈ, ਮਾਂ ਰੋਕਦੀ ਹੈ, ਨਹੀਂ ਤੇਰਾ ਹੱਥ ਕੱਟ ਜਾਏਗਾ। ਉਹ ਬਾਰ ਬਾਰ ਮੰਗਦਾ ਹੈ। ਮਾਂ ਸੁਣੀ ਅਣਸੁਣੀ ਕਰ ਦੇਂਦੀ ਹੈ। ਇਹਦਾ ਇਹ ਮਤਲਬ ਨਹੀਂ ਕਿ ਸੁਣਦੀ ਨਹੀਂ। ਸੁਣਦੀ ਪਈ ਹੈ, ਪਰ ਸੁਣ ਕੇ ਅਣ ਸੁਣਿਆ ਕਰ ਰਹੀ ਹੈ ਕਿ ਇਹ ਗੱਲ ਇਸ ਦੀ ਨਹੀਂ ਸੁਣਨੀ। ਇਹ ਚਾਕੂ ਇਸ ਨੂੰ ਨਹੀਂ ਦੇਣਾ। ਜਿਹੜੀ ਜਿਹੜੀ ਅਰਜ਼ੋਈ ਸਾਡੀ ਕਬੂਲ ਨਾ ਹੋਵੇ, ਪ੍ਰਮਾਤਮਾ ਨੇ ਸੁਣੀ ਤਾਂ ਹੈ ਪਰ ਸੁਣ ਕੇ ਅਣਸੁਣੀ ਕੀਤੀ ਹੈ। ਸ਼ਾਇਦ ਇਹ ਸਾਡੇ ਲਈ ਠੀਕ ਨਹੀਂ ਹੈ। ਬਸ, ਇਤਨੀ ਗੱਲ ਹੈ। ਭਗਤ ਇਸ ਢੰਗ ਨਾਲ ਜਿਊਂਦਾ ਹੈ, ਜੋ ਕੁਝ ਵੀ ਹੋ ਗਿਆ ਹੈ, ਠੀਕ ਹੈ।

ਮੈਨੂੰ ਇਕ ਸੂਫ਼ੀ ਫ਼ਕੀਰ ਦੀ ਗੱਲ ਚੇਤੇ ਆਉਂਦੀ ਹੈ। ਦੋ ਦਿਨ ਦਾ ਭੁੱਖਾ ਸੀ, ਕਹਿੰਦਾ ਹੈ, ਖ਼ੁਦਾ! ਅੱਜ ਮੈਨੂੰ ਪਤਾ ਚਲਿਆ ਹੈ ਕਿ ਤੈਥੋਂ ਜੋ ਕੁਝ ਵੀ ਹੁੰਦਾ ਹੈ, ਠੀਕ ਹੀ ਹੁੰਦਾ ਹੈ। ਸ਼ਾਇਦ ਇਹ ਭੁੱਖ ਵੀ ਮੇਰੀ ਲੋੜ ਹੋਵੇਗੀ। ਜੋ ਤੂੰ ਦਿੱਤੀ ਹੈ ਇਹ ਵੀ ਮੇਰੀ ਲੋੜ ਹੈ। ਅਕਾਰਨ ਤਾਂ ਤੂੰ ਕੁਝ ਵੀ ਨਹੀਂ ਦੇਂਦਾ। ਜੋ ਕੁਝ ਵੀ ਦੇਂਦਾ ਹੈਂ, ਉਹ ਮੇਰੇ ਲਾਭ ਵਿਚ ਹੈ। ਉਸਦੇ ਵਿਚ ਵੀ ਮੈਨੂੰ ਕੁਝ ਸੂਝ ਮਿਲਦੀ ਹੋਵੇਗੀ। ਉਸ ਦੇ ਵਿਚ ਵੀ ਮੈਨੂੰ ਕੁਝ ਸਮਝ ਮਿਲਦੀ ਹੋਵੇਗੀ। ਦੁਨੀਆਂ ਦੇ ਅਜੀਬ ਚਿੰਤਕ, ਦਾਰਸ਼ਨਿਕ ਫ਼ਿਲੌਸਫ਼ਰ, ਭਗਤ, ਸੰਤ, ਦੁੱਖ ਭੁੱਖ ਦੀਆਂ ਡੂੰਘੀਆਂ ਧਾਰਾਵਾਂ ਵਿਚੋਂ ਨਿਕਲੇ ਹਨ। ਕਦੀ ਡੂੰਘਾਈ ਵਿਚ ਜਾਉਗੇ ਤਾਂ ਹੈਰਾਨ ਰਹਿ ਜਾਉਗੇ ਕਿ ਜੇਕਰ ਜ਼ਿੰਦਗੀ ਵਿਚ ਕੁਝ ਚਨੌਤੀ ਨਹੀਂ, ਕੋਈ ਸੰਘਰਸ਼ ਨਹੀਂ ਤਾਂ ਵਿਕਾਸ ਵੀ ਰੁੱਕ ਜਾਂਦਾ ਹੈ। ਉੱਨਤੀ ਰੁੱਕ ਜਾਂਦੀ ਹੈ। ਸੰਘਰਸ਼ ਕਰਨ ਦੀ ਬਿਰਤੀ ਨਹੀਂ ਰਹਿੰਦੀ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਯਕ ਅਰਜ ਗੁਫਤਮ*

ਅਰਜ਼ੋਈ ਹੈ। ਹੁਕਮ ਤਾਂ ਮਨੁੱਖ ਨਹੀਂ ਕਰ ਸਕਦਾ।

*ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥*

(ਅੰਗ ੪੭੪)

ਪ੍ਰਾਰਥਨਾ ਕਰ ਸਕਦਾ ਹੈ, ਅਰਦਾਸ ਕਰ ਸਕਦਾ ਹੈ, ਹਰ ਵਕਤ ਪ੍ਰਾਰਥਨਾ ਹੀ ਪ੍ਰਾਰਥਨਾ।



*ਦਰ ਗੋਸ ਕੁਨ ਕਰਤਾਰ॥*

ਹੇ ਕਰਤਾਰ ਤੂੰ ਆਪਣਾ ਗੋਸ, ਆਪਣਾ ਕੰਨ ਮੇਰੀ ਤਰਫ਼ ਕਰ, ਮੇਰੀ ਇਕ ਅਰਜ਼ੋਈ ਹੈ, ਮੇਰੀ ਇਕ ਬੇਨਤੀ ਹੈ।

*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥*

ਮੈਂ ਤੇਰੇ ਅਗੇ ਕਿਉਂ ਅਰਜ਼ੋਈ ਕਰ ਰਿਹਾ ਹਾਂ, ਕਿਉਂਕਿ ਤੂੰ ਹਕਾ ਹੈਂ, ਸੱਚਾ ਹੈਂ। ਹਕਾ ਨੂੰ ਅਰਬੀ ਵਿਚ ਕਹਿੰਦੇ ਹਨ ਹਕ।

*ਹੱਕ ਹੱਕ ਅੰਦੇਸ਼ ਗੁਰੂ ਗੋਬਿੰਦ ਸਿੰਘ॥*
*ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ॥*

ਹੱਕ ਸੱਚ, ਐ ਕਲਗੀਧਰ! ਤੁਹਾਨੂੰ ਵੇਖ ਕੇ ਸੱਚ ਦਾ ਪਤਾ ਚੱਲਦਾ ਹੈ। ਤੁਹਾਡੇ ਕੋਲ ਬੈਠ ਕੇ ਸੱਚ ਦੀ ਸੰਗਤ ਹੋ ਜਾਂਦੀ ਹੈ। ਸੱਚ ਕਿਸ ਨੂੰ ਕਹਿੰਦੇ ਹਨ, ਇਹ ਤੁਹਾਨੂੰ ਵੇਖ ਕੇ ਪਤਾ ਚੱਲਦਾ ਹੈ। ਤੁਸੀਂ ਹੱਕ ਹੋ, ਤੁਸੀਂ ਸੱਚ ਹੋ। ਮਹਾਰਾਜ ਕਹਿ ਰਹੇ ਹਨ ਕਿ ਹਕਾ, ਤੂੰ ਸੱਚ ਹੈ, ਤੂੰ ਸਦੀਵੀ ਹੈਂ, ਤੂੰ ਹੋਂਦ ਵਾਲਾ ਹੈਂ। *ਹਕਾ ਕਬੀਰ* - ਕਬੀਰ ਤੋਂ ਮੁਰਾਦ ਤੂੰ ਪੁਰਾਣਾ ਹੈਂ, ਤੂੰ ਆਦੀ ਹੈਂ, ਬਜ਼ੁਰਗ ਹੈਂ। ਕਹਿ ਦੇਂਦੇ ਹਾਂ ਕੀ ਬਿਰਧ ਬਾਣੇ ਦੀ ਲਾਜ ਰੱਖ, ਬਿਰਧ ਹੈਂ ਤੂੰ। ਭਾਵ ਇਹ ਤੇਰਾ ਪੁਰਾਣਾ ਸੁਭਾਉ ਹੈ। ਹਰ ਪੁਰਾਣੀ ਚੀਜ਼ ਨੂੰ, ਬਹੁਤ ਪੁਰਾਣੀ ਚੀਜ਼ ਨੂੰ ਅਰਬੀ ਵਿਚ ਕਹਿ ਦੇਂਦੇ ਹਨ ਕਬੀਰ, ਇਹ ਤਾਂ ਕਬੀਰ ਹੈ, ਪੁਰਾਣੀ ਚੀਜ਼ ਹੈ। ਬੁੱਢੇ ਬਜ਼ੁਰਗ ਨੂੰ ਵੀ ਕਬੀਰ ਕਹਿ ਦੇਂਦੇ ਹਨ। ਤੂੰ ਸੱਚ ਹੈਂ। ਹੇ ਪ੍ਰਭੂ! ਤੂੰ ਸੱਚ ਹੈਂ।

*ਹਕਾ ਕਬੀਰ ਕਰੀਮ ਤੂ*

ਤੂੰ ਬਖ਼ਸ਼ਿੰਦ ਹੈਂ। ਰਹਿਮਾਨ ਹੈਂ। ਬੇਐਬ ਪ੍ਰਮਾਤਮਾ ਹੈਂ। ਤੇਰੇ ਵਿਚ ਕੋਈ ਧੱਬੇ ਨਹੀਂ। ਤੂੰ ਨਿਰੰਜਨ ਹੈਂ। ਕਾਲਕ ਤੋਂ ਰਹਿਤ ਹੈਂ, ਧੱਬਿਆਂ ਤੋਂ ਰਹਿਤ ਹੈਂ, ਨਿਰਲੇਪ ਹੈਂ। *ਪਰਵਦਗਾਰ*- ਤੂੰ ਸਾਰਿਆਂ ਦੀ ਪਾਲਨਾ ਕਰਨ ਵਾਲਾ ਹੈਂ, ਸਾਰਿਆਂ ਦਾ ਸਾਹਰਾ ਹੈਂ। ਇਸ ਵਾਸਤੇ ਮੈਂ ਤੇਰੇ ਅਗੇ ਹੀ ਅਰਜ਼ੋਈ ਕਰਨੀ ਹੈ, ਹੋਰ ਕਿਥੇ ਕਰਨੀ ਹੈ। ਮੈਂ ਪ੍ਰਾਰਥਨਾ ਤਾਂ ਤੇਰੇ ਅੱਗੇ ਹੀ ਕਰਨੀ ਹੈ। ਹੋਰ ਕਿਥੇ ਕਰਨੀ ਹੈ। ਮੈਂ ਜੋਦੜੀ ਤੇਰੇ ਅੱਗੇ ਕਰਨੀ ਹੈ। ਕਿਉਂਕਿ -

*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥ ੧॥*

ਤੂੰ ਸਦੀਵੀ ਹੈਂ।

*ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥*

ਦਿਲ ਦੇ ਵਿਚ ਸੱਚ ਕਰਕੇ ਜਾਣਿਆ ਹੈ ਕਿ ਦੁਨੀਆਂ ਦਾ ਜੋ ਇਹ ਮੁਕਾਮ ਹੈ, ਟਿਕਾਣਾ ਹੈ, ਨਾਸ਼ਵੰਤ ਹੈ। ਇਹਦੀ ਚਾਹਤ ਵਿਚ ਕੀ ਜਿਊਣਾ ਹੈ। ਇਹ ਤਾਂ ਨਾਸ਼ਵੰਤ ਹੈ। ਇਹ ਤਾਂ ਫ਼ਨਾਹ ਹੈ, ਇਹ ਤਾਂ ਫ਼ਾਨੀ ਹੈ। ਤੂੰ ਹਕਾ ਹੈਂ, ਇਹ ਨਾਸ਼ਵੰਤ ਹੈ। ਤੂੰ ਕਬੀਰ ਹੈਂ,

ਤੂੰ ਸਦੀਵੀ ਹੈਂ, ਇਹ ਇਕ ਦਿਨ ਮਿਟਣ ਵਾਲਾ ਹੈ। ਇਹ ਸੱਚਾਈ ਹੈ ਕਿ ਦੁਨੀਆਂ ਫ਼ਨਾਹ ਹੈ। ਨਾਸ਼ਵੰਤ ਹੈ।

*ਨੈਨੋਹੁ ਦੇਖਤ ਇਹੁ ਜਗੁ ਜਾਈ॥*

(ਅੰਗ ੩੨੫)

ਜੋ ਕੁਝ ਵੀ ਦਿਖਾਈ ਦੇ ਰਿਹਾ ਹੈ, ਨਾਸ਼ਵੰਤ ਹੈ, ਖ਼ਤਮ ਹੋਣ ਵਾਲਾ ਹੈ।

*ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥ ੧ ॥ ਰਹਾਉ॥*

*ਮਮ ਸਰ ਮੂਇ*- ਮੂਇ ਕਹਿੰਦੇ ਹਨ ਕੇਸਾਂ ਨੂੰ। ਅਰਬੀ ਫ਼ਾਰਸੀ ਵਿਚ ਕੇਸਾਂ ਨੂੰ ਮੂਇ ਕਹਿੰਦੇ ਹਨ। ਇਹ ਜੋ ਮੇਰੇ ਸਿਰ ਦੇ ਵਾਲ ਹਨ, ਇਹ ਗਿਰਫਤਹ ਦੇ ਵਿਚ ਹਨ। ਕਿਸ ਦੀ ਗਿਰਫਤਹ ਦੇ ਵਿਚ ਹਨ? ਅਜਰਾਈਲ ਦੀ। ਜਿਵੇਂ ਕਹਿੰਦੇ ਹਨ-

*ਜਬ ਜਮੁ ਆਇ ਕੇਸ ਤੇ ਪਕਰੈ॥*

(ਅੰਗ ੧੧੦੪)

ਕਬੀਰ ਨੇ ਵੀ ਐਸਾ ਕਿਹਾ ਹੈ। ਅਸੀਂ ਜਮ ਕਹਿੰਦੇ ਹਾਂ, ਉਹ ਅਜ਼ਰਾਈਲ ਕਹਿੰਦੇ ਹਨ। ਮੌਤ ਦਾ ਫ਼ਰਿਸ਼ਤਾ ਅਜ਼ਰਾਈਲ ਤੇ ਸਾਡੇ ਦੇਸ਼ ਵਿਚ ਜਮ ਨੂੰ ਕਹਿੰਦੇ ਹਨ ਜਮ ਗਣ। ਉਹ ਆ ਕੇ ਕੇਸਾਂ ਨੂੰ ਪਕੜੇਗਾ। ਇਹ ਮੇਰੇ ਸਿਰ ਦੇ ਵਾਲ ਗਿਰਫਤਹ ਦੇ ਵਿਚ ਹਨ। ਪਕੜ ਦੇ ਵਿਚ ਹਨ। ਕਿਸ ਦੀ? ਅਜ਼ਰਾਈਲ ਦੀ। ਦਰਅਸਲ ਇਹ ਪਹਿਲਾ ਗਿਆਨ ਹੈ ਕਿ ਸਭ ਕੁਝ ਨਾਸ਼ਵੰਤ ਹੈ ਅਤੇ ਸਭ ਕੁਝ ਮੌਤ ਦੀ ਪਕੜ ਵਿਚ ਹੈ। ਮੌਤ ਦੀ ਪਕੜ ਤੋਂ ਬਾਅਦ ਕੁਝ ਵੀ ਨਹੀਂ ਹੈ। ਰਾਣਾ ਹੈ, ਰੰਕ ਹੈ, ਮੌਤ ਦੀ ਪਕੜ ਵਿਚ। ਉਹਦੀ ਗਿਰਫਤਹ ਦੇ ਵਿਚ ਹੈ, ਬਾਹਰ ਕੁਝ ਵੀ ਨਹੀਂ ਹੈ।

ਮੌਤ ਦਾ ਜਦ ਬੋਧ ਹੋ ਜਾਵੇ ਤਾਂ ਮਨ ਦਾ ਟਿਕਾਉ ਹੋ ਜਾਂਦਾ ਹੈ। ਸ਼ਮਸ਼ਾਨ ਘਾਟ ਦੇ ਵਿਚ ਥੋੜ੍ਹਾ ਜਿਹਾ ਮਨ ਟਿਕਦਾ ਹੈ ਅਤੇ ਜਦ ਕਿਸੇ ਨਿਕਟਵਰਤੀ ਦੀ ਮੌਤ ਹੁੰਦੀ ਹੈ ਤਾਂ ਉਸ ਦਿਨ ਮੌਤ ਜ਼ਰਾ ਨਜ਼ਦੀਕ ਦਿਖਾਈ ਦੇਂਦੀ ਹੈ। ਕਿਸੇ ਦੂਰ ਦੇ ਬੰਦੇ ਦੀ ਮੌਤ ਹੈ ਤਾਂ ਮੌਤ ਅਜੇ ਦੂਰ ਹੈ। ਹਜ਼ਾਰਾਂ ਦਫਾ ਪਾਠ ਕੀਤਾ ਸੀ, ਮਨ ਅਫੁਰ ਨਹੀਂ ਹੋਇਆ ਸੀ। ਲੋਭ ਨਿਕਲਦਾ ਹੀ ਨਹੀਂ ਹੈ, ਲੋਭ ਪਤਾ ਨਹੀਂ ਕਿਥੇ ਚਲਾ ਗਿਆ। ਹੰਕਾਰ ਜਾਂਦਾ ਹੀ ਨਹੀਂ ਸੀ, ਪਤਾ ਨਹੀਂ ਕਿਥੇ ਚਲਾ ਗਿਆ। ਸੰਸਾਰ ਦੀਆਂ ਵਾਸ਼ਨਾਵਾਂ ਜਾਂਦੀਆਂ ਹੀ ਨਹੀਂ ਸਨ, ਪਤਾ ਨਹੀਂ ਕਿਥੇ ਚਲੀਆਂ ਗਈਆਂ। ਸਿਰਫ਼ ਮੌਤ ਨਿਕਟਵਰਤੀ ਦੀ ਹੋਈ ਹੈ ਤੇ ਇਹ ਹਾਲ ਹੋ ਗਿਆ ਹੈ, ਜੇਕਰ ਮੌਤ ਆਪਣੀ ਦਿਖਾਈ ਦਿੱਤੀ ਤਾਂ ਫੇਰ ਕੀ ਹੋਏਗਾ। ਫਿਰ ਤਾਂ ਸਮਾਧੀ। ਜਦ ਕਿ ਕਬੀਰ ਕਹਿੰਦੇ ਹਨ-

*ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥*

(ਅੰਗ ੧੩੭੩)



ਬੱਚੇ ਨੂੰ ਨਹੀਂ ਦਿਖਾਈ ਦੇਂਦੀ ਮੌਤ, ਨਜ਼ਰ ਅੰਦਾਜ਼ ਕੀਤੀ ਜਾ ਸਕਦੀ ਹੈ। ਜਵਾਨ ਨੂੰ ਵੀ ਨਹੀਂ ਦਿਖਾਈ ਦੇਂਦੀ। ਚੱਲ ਇਸ ਨੂੰ ਵੀ ਮਾਫ਼ ਕਰੀਏ। ਗੁਸਤਾਖ਼ੀ ਮਾਫ਼! ਬੁੱਢੇ ਨੂੰ ਵੀ ਮੌਤ ਦਿਖਾਈ ਨਹੀਂ ਦੇਂਦੀ। ਹਾਲਾਂਕਿ ਇਹ ਕਬਰ ਦੇ ਬਹੁਤ ਨੇੜੇ ਚਲਾ ਗਿਆ ਹੈ। ਇਹ ਤਾਂ ਚਿਤਾ ਦੇ ਬਹੁਤ ਨੇੜੇ ਚਲਾ ਗਿਆ, ਫਿਰ ਵੀ ਚੇਤੇ ਨਹੀਂ। ਜਨਮ ਦਿਨ ਮਨਾ ਰਹੇ ਹਾਂ, ਹੱਦ ਹੋ ਗਈ। ਜੰਮਿਆ ਸੀ 70 ਸਾਲ ਹੋ ਗਏ ਹਨ ਤੇ ਮਰਣ ਦਿਨ ਤਾਂ ਬਿਲਕੁਲ ਨੇੜੇ ਆਇਆ ਹੈ। ਚੇਤੇ ਹੀ ਨਹੀਂ, ਯਾਦ ਹੀ ਨਹੀਂ। ਕਹਿੰਦੇ ਹਨ ਆਪਣੇ ਅੰਤ ਤੋਂ ਹੀ ਬੇਅੰਤ ਚਾਹਤ ਪੈਦਾ ਹੁੰਦੀ ਹੈ। ਜੇ ਆਪਣਾ ਅੰਤ ਨਹੀਂ ਦਿਖਾਈ ਦੇਂਦਾ ਤਾਂ ਬੇਅੰਤ ਦਿਨ ਚਾਹਤ ਹੀ ਪੈਦਾ ਨਹੀਂ ਹੋਏਗੀ। ਇਸ ਵਾਸਤੇ ਗੁਰੂ ਨਾਨਕ ਨੇ ਕਹਿ ਵੀ ਦਿੱਤਾ ਹੈ-

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*

(ਅੰਗ ੧੧੦੨)

ਬਜ਼ਾਰ ਦੇ ਵਿਚ ਬੈਠਾ ਹੈਂ, ਜੀਵਨ ਦੀ ਆਸ ਲਾ ਕੇ ਬੈਠ, ਪਰ ਗੁਰਦੁਆਰੇ ਵਿਚ ਬੈਠਾ ਹੈਂ, ਗੁਟਕਾ ਹੱਥ ਵਿਚ ਹੈ। ਵਾਹਿਗੁਰੂ ਵਾਹਿਗੁਰੂ ਜਪ ਰਿਹਾ ਹੈਂ, ਪਰ ਮੌਤ ਨੂੰ ਚੇਤੇ ਕਰ। ਆਪਣਾ ਅੰਤ ਤੈਨੂੰ ਦਿਖਾਈ ਦੇਵੇ, ਇਹ ਬੇਅੰਤ ਲਗਨ ਪੈਦਾ ਹੋ ਸਕਦੀ ਹੈ, ਵਰਨਾ ਨਹੀਂ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਦੁਨੀਆਂ ਫ਼ਾਨੀ ਹੈ। ਮੇਰੇ ਕੇਸਾਂ ਨੂੰ ਉਹ ਜੋ ਮੌਤ ਦਾ ਫ਼ਰਿਸ਼ਤਾ ਹੈ, ਅਜ਼ਰਾਈਲ ਉਸਨੇ ਆਪਣੇ ਹੱਥਾਂ ਵਿਚ ਪਕੜਿਆ ਹੋਇਆ ਹੈ। ਆਪਣੀ ਗਿਰਫਤਹ ਦੇ ਵਿਚ ਲਿਆ ਹੋਇਆ ਹੈ। ਮੈਂ ਮੌਤ ਦੀ ਗ੍ਰਿਫ਼ਤ ਵਿਚ ਹਾਂ, ਸਭ ਕੁਝ ਮੌਤ ਦੀ ਗ੍ਰਿਫ਼ਤ ਵਿਚ ਹੈ।

*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*

ਸ਼ਬਦ ਤਾਂ ਸ਼ੁੱਧ ਹੈ। ਥੱਲੇ ਟਿੱਪੀ ਲਾਈਏ ਤਾਂ ਬਣਦਾ ਹੈ ਜ਼ਨ, ਜੇ ਨਾ ਲਾਈਏ ਤਾਂ ਬਣਦਾ ਹੈ ਜਨ। ਜਨ ਦੇ ਅਰਥ ਬਣਦੇ ਹਨ ਆਦਮੀ, ਜਨ ਦੇ ਅਰਥ ਬਣਦੇ ਹਨ ਦਾਸ ਤੇ ਜ਼ਨ ਦੇ ਬਣਦੇ ਹਨ ਇਸਤਰੀ, ਔਰਤ। ਅਸਲ ਦੇ ਵਿਚ ਸ਼ਬਦ ਹੈ ਜ਼ਨ। ਬਿੰਦੀ ਲਾਉਣੀ ਪਏਗੀ ਤਾਂ ਸਹੀ ਪੜ੍ਹਾਂਗੇ।

*ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ॥*

(ਅੰਗ ੧੩੮੦)

ਇਥੇ ਵੀ ਅਸਲ ਦੇ ਵਿਚ ਸ਼ਬਦ ਹੈ ਮੁਸੱਲਾ। ਅੱਧਕ ਲਾਉਣੀ ਪਵੇਗੀ। ਨਾ ਲਾਈਏ ਤਾਂ ਕੰਨਿ ਮੁਸਲਾ, ਫਿਰ ਇਸ ਤਰ੍ਹਾਂ ਪੜ੍ਹਨਾ ਪਏਗਾ। ਨਹੀਂ, ਕਿਧਰੇ ਕਿਧਰੇ ਅੱਧਕ ਲਾਉਣੀ ਪਏਗੀ। ਟਿੱਪੀ ਵੀ ਲਾਉਣੀ ਪਵੇਗੀ। ਲਿਖਤ ਦੇ ਵਿਚ ਸ਼ਬਦ ਪਦਰ ਹੈ। ਫ਼ਾਰਸੀ ਦੇ ਵਿਚ ਸ਼ਬਦ ਹੈ ਪਿਦਰ। ਪਿਤਾ ਨੂੰ ਪਿਦਰ ਕਹਿੰਦੇ ਹਨ। ਪਿਸਰ ਪੁੱਤਰ ਬੱਚਾ। ਇਹ ਜੋ ਇਸਤਰੀ ਹੈ, ਇਹ ਜੋ ਬੱਚੇ ਹਨ, ਇਹ ਜੋ ਪਿਤਾ ਹੈ, ਇਹ ਜੋ ਭਰਾ ਹਨ, ਮੌਤ ਬਚਾਉਣ ਵਾਸਤੇ ਇਹਨਾਂ ਦੇ

ਹੱਥ ਵੀ ਕੰਮ ਨਹੀਂ ਆਉਣਗੇ। ਇਹ ਵੀ ਤੇਰੀ ਬਾਂਹ ਨਹੀਂ ਪਕੜ ਸਕਦੇ ਅਤੇ ਤੂੰ ਵੀ ਇਹਨਾਂ ਦੀ ਬਾਂਹ ਨਹੀਂ ਪਕੜ ਸਕਦਾ। ਇਹਨਾਂ ਵਿਚ ਕੁਝ ਵੀ ਐਸਾ ਨਹੀਂ ਜੋ ਸਥਿਰ ਹੋਵੇ। ਇਹ ਤੇਰੀ ਪਕੜ ਵਿਚ ਹੋਵਣ, ਤਾਂ ਜੋ ਇਹ ਤੇਰਾ ਸਹਾਰਾ ਬਣ ਸਕਣ। ਤੈਨੂੰ ਉਹ ਪਕੜ ਸਕਣ। ਇਥੇ ਮੌਤ ਦਾ ਇਕ ਖ਼ਾਕਾ ਗੁਰੂ ਨਾਨਕ ਦੇਵ ਜੀ ਮਹਾਰਾਜ ਖਿੱਚ ਰਹੇ ਹਨ। ਕਿਉਂਕਿ ਇਹ ਉਹਨਾਂ ਦਾ ਸ਼ਰਤੀਆ ਵਾਕ ਹੈ। ਅੰਤ ਚੇਤੇ ਨਹੀਂ ਤਾਂ ਬੇਅੰਤ ਵੀ ਚੇਤੇ ਨਹੀਂ। ਇਸਨੂੰ ਬਾਬਾ ਫ਼ਰੀਦ ਨੇ ਵੀ ਬਿਆਨ ਕੀਤਾ ਹੈ-

*ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ॥*

(ਅੰਗ ੧੩੮੧)

ਸੁਹਾਗਣਾਂ ਨੂੰ ਵੇਖ ਕੇ ਕੁਆਰੀ ਦੇ ਅੰਦਰ ਵੀ ਚਾਅ ਪੈਦਾ ਹੋ ਗਿਆ ਵਿਆਹ ਦਾ -

*ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ॥*

(ਅੰਗ ੧੩੮੧)

ਵਿਆਹ ਹੁੰਦਿਆਂ ਮਾਮਲੇ ਪੈ ਗਏ, ਗ੍ਰਹਿਸਤ ਦੇ ਵਿਚ ਜ਼ਿੰਮੇਵਾਰੀਆਂ ਬੜੀਆਂ ਨਿਭਾਣੀਆਂ ਹਨ। ਬੜੀਆਂ ਜ਼ਿੰਮੇਵਾਰੀਆਂ, ਸਾਰੇ ਪਰਿਵਾਰ, ਬੜੇ ਝਮੇਲੇ, ਚਾਅ ਤਾਂ ਪੈਦਾ ਹੋਇਆ, ਪਰ ਰਿਸ਼ਤੇ ਵਿਚ ਬੜੇ ਝਮੇਲੇ ਹਨ।

*ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ॥*

(ਅੰਗ ੧੩੮੩)

ਉਹ ਹੁਣ ਸੁਹਾਗਣ ਕੁਆਰੀ ਕਿਸ ਤਰ੍ਹਾਂ ਬਣੇ। ਪਿੱਛੇ ਵੀ ਨਹੀਂ ਮੁੜ ਸਕਦੀ। ਬਾਬਾ ਫ਼ਰੀਦ ਕਹਿੰਦੇ ਹਨ ਕਿ ਨਿਮਾਜ਼ੀਆਂ ਨੂੰ ਵੇਖ ਕੇ, ਫ਼ਕੀਰਾਂ ਨੂੰ ਵੇਖ ਕੇ, ਤਸਬੀ ਫੇਰਨ ਵਾਲਿਆਂ ਨੂੰ ਦੇਖ ਕੇ, ਬੰਦਗੀ ਕਰਨ ਵਾਲਿਆਂ ਨੂੰ ਦੇਖ ਕੇ ਚਾਉ ਪੈਦਾ ਹੋ ਗਿਆ ਕਿ ਬੰਦਗੀ ਕਰੀਏ। ਅਸੀਂ ਵੀ ਫੱਜਰ ਨੂੰ ਉਠੀਏ, ਅੰਮ੍ਰਿਤ ਵੇਲੇ ਉਠੀਏ। ਅਸੀਂ ਵਖਰੇ ਤਰੀਕੇ ਦੀ ਨਮਾਜ਼ ਪੜ੍ਹੀਏ, ਫੱਜਰ ਦੀ ਨਿਮਾਜ਼ ਪੜ੍ਹੀਏ। ਪੜ੍ਹਨ ਲੱਗ ਪਏ, ਪਰ ਜਦ ਬੰਦਗੀ ਕਰਨ ਲੱਗ ਪਏ, ਤਾਂ ਬੜੇ ਬੜੇ ਮਾਮਲੇ ਪੈ ਗਏ। ਮਨ ਦੇ ਬੜੇ ਝਮੇਲੇ, ਮਨ ਦੀਆਂ ਬੜੀਆਂ ਕਾਮਨਾਵਾਂ, ਬੜੀਆਂ ਵਾਸ਼ਨਾਵਾਂ ਕੁਝ ਹੋਣ ਹੀ ਨਹੀਂ ਦੇਂਦੀਆਂ। ਫ਼ਰੀਦ ਕਹਿੰਦੇ ਹਨ ਕਿ ਜੇ ਹੁਣ ਛੱਡੀਏ ਨਮਾਜ਼, ਛੱਡੀਏ ਬੰਦਗੀ ਤਾਂ ਇਹ ਵੀ ਠੀਕ ਨਹੀਂ। ਸੁਹਾਗਣ ਕੁਆਰੀ ਕਿਸ ਤਰ੍ਹਾਂ ਬਣੇ। ਹੁਣ ਪਿੱਛੇ ਮੁੜਨਾ ਵੀ ਬੜਾ ਔਖਾ ਹੈ। ਕਿਉਂਕਿ ਪਿਛੇ ਦੇਖ ਚੁੱਕੇ ਹਾਂ ਕਿ ਕੁਝ ਵੀ ਨਹੀਂ ਹੈ ਤੇ ਅੱਗੇ ਜਾਣ ਦੀ ਹਿੰਮਤ ਕੋਈ ਨਹੀਂ ਹੈ। ਹੇ ਪ੍ਰਭੂ! ਹੇ ਖ਼ੁਦਾ! ਨਮਾਜ਼ ਤਾਂ ਪੜ੍ਹਦਾ ਹਾਂ ਪਰ ਰੱਸ ਕੋਈ ਨਹੀਂ। ਕਹਿੰਦੇ ਹਨ ਲੋਕੀਂ ਕਿ ਬੜਾ ਰੱਸ ਹੈ, ਪਰ ਰੱਸ ਤਾਂ ਕੋਈ ਨਹੀਂ। ਕਹਿੰਦੇ ਹਨ ਬੜਾ ਅਨੰਦ ਹੈ, ਯਕਸੂਈ ਹੈ, ਖੇੜਾ ਹੈ, ਖ਼ੁਸ਼ੀਆਂ ਹਨ, ਪਰ ਸਾਡੇ ਪੱਲੇ ਤਾਂ ਕੁਝ ਨਹੀਂ ਪਿਆ। ਸਾਨੂੰ ਤਾਂ ਇਸ ਤਰ੍ਹਾਂ ਦਾ ਕੁਝ ਵੀ ਨਹੀਂ ਦਿਖਾਈ ਦੇਂਦਾ। ਬੰਦਗੀ ਕਰਦੇ ਅਸੀਂ ਵੀ ਪਏ ਹਾਂ। ਤਸਬੀ ਵੀ ਫੇਰਦੇ ਪਏ ਹਾਂ। ਨਮਾਜ਼ ਵੀ ਪੜ੍ਹਦੇ ਪਏ ਹਾਂ, ਕੁਰਾਨ ਦਾ



ਪਾਠ ਵੀ ਕਰਦੇ ਪਏ ਹਾਂ। ਰੋਜ਼ੇ ਵੀ ਰੱਖਦੇ ਪਏ ਹਾਂ, ਅੱਲਾਹ ਹੂ, ਅੱਲਾਹ ਹੂ ਹੈ ਤੇ ਕੁਝ ਵੀ ਨਹੀਂ। ਲੱਭਿਆ ਤਾਂ ਸਾਨੂੰ ਕੁਝ ਵੀ ਨਹੀਂ। ਕਦੀ ਕਦੀ ਮਨ ਨਿਰਾਸ ਹੋ ਜਾਂਦਾ ਹੈ-

*ਭਈ ਨਿਰਾਸੀ ਬਹੁਤੁ ਦਿਨ ਲਾਗੇ॥*

(ਅੰਗ ੭੩੭)

ਇਹ ਨਿਰਾਸਾ ਮੇਰੀ ਟੁੱਟ ਜਾਂਦੀ ਹੈ। ਫਿਰ ਆਸ ਬਝ ਜਾਂਦੀ ਹੈ ਕਿਉਂਕਿ ਮੌਤ ਦਾ ਘੜਿਆਲ ਕਿਧਰੇ ਵੱਜ ਪੈਂਦਾ ਹੈ। ਰਸਤੇ ਵਿਚ ਹੀ ਦਮ ਨਾ ਟੁੱਟ ਜਾਏ, ਅਜੇ ਤਾਂ ਖ਼ੁਦਾ ਮਿਲਿਆ ਵੀ ਨਹੀਂ। ਇਹ ਅੱਖਾਂ ਕਿਧਰੇ ਹਮੇਸ਼ਾ ਲਈ ਨਾ ਬੰਦ ਹੋ ਜਾਣ, ਅਜੇ ਤਾਂ ਰੱਬ ਵੇਖਿਆ ਹੀ ਨਹੀਂ। ਕਿਧਰੇ ਬੰਦ ਹੀ ਨਾ ਹੋ ਜਾਣ। ਅਜੇ ਤਾਂ ਝਲਕ ਵੀ ਨਹੀਂ ਮਿਲੀ, ਅਜੇ ਤਾਂ ਖੇਡ ਵੀ ਨਹੀਂ ਬਣੀ। ਜਿਉਂ ਮੌਤ ਚੇਤੇ ਆਉਂਦੀ ਹੈ, ਮੈਂ ਫਿਰ ਨਮਾਜ਼ ਪੜ੍ਹਦਾ ਹਾਂ, ਮੈਂ ਫਿਰ ਬੰਦਗੀ ਕਰਦਾ ਹਾਂ। ਮੌਤ ਦਾ ਚਿੰਤਨ ਮੈਨੂੰ ਤੇਰੇ ਮਾਰਗ 'ਤੇ ਤੋਰ ਰਿਹਾ ਹੈ। ਤੇਰੀ ਬੰਦਗੀ ਨਾਲ ਜ਼ਿੰਦਗੀ ਤਾਂ ਨਹੀਂ ਮਿਲੀ। ਮੈਨੂੰ ਕੋਈ ਰੱਸ ਨਹੀਂ, ਕੋਈ ਅਨੰਦ ਨਹੀਂ, ਪਰ ਫਿਰ ਵੀ ਇਕ ਮੌਤ ਦਾ ਖ਼ਿਆਲ ਕਿ ਮੌਤ ਤਾਂ ਹੈ। ਅੰਤ ਤਾਂ ਹੋ ਜਾਣਾ ਹੈ। ਇਹ ਖ਼ਿਆਲ ਫਿਰ ਬੰਦਗੀ ਕਰਨ 'ਤੇ ਮੈਨੂੰ ਮਜਬੂਰ ਕਰਦਾ ਹੈ।

ਇਕ ਫੁਰਨਾ ਜਦ ਅੰਦਰ ਪੈਦਾ ਹੁੰਦਾ ਹੈ ਤਾਂ ਉਹ ਆਪਣੀ ਐਸੀ ਥਾਂ ਬਣਾ ਲੈਂਦਾ ਹੈ, ਬਾਰ ਬਾਰ ਉਹੀ ਪੈਦਾ ਹੁੰਦਾ ਹੈ। ਇਕ ਵਿਚਾਰ ਜਿਹੜਾ ਅੰਦਰ ਆਇਆ ਹੈ, ਉਹ ਬਾਰ ਬਾਰ ਆਉਂਦਾ ਹੈ। ਉਹ ਆਪਣੀ ਧਾਰਾ ਬਣਾ ਲੈਂਦਾ ਹੈ ਤੇ ਮੈਂ ਇਸੇ ਹੀ ਘੁਮਣ ਘੇਰੀ ਵਿਚ ਫੱਸਿਆ ਹੋਇਆ ਹਾਂ। ਰੱਬੀ ਤੜਪ ਜਿੰਨ੍ਹਾਂ ਅੰਦਰ ਪੈਦਾ ਨਹੀਂ ਹੋਈ, ਕਿਨਾਰੇ 'ਤੇ ਖੜੇ ਹਨ। ਪਾਰ ਹੋਣ ਦੀ ਜਿੰਨ੍ਹਾਂ ਦੇ ਅੰਦਰ ਕਾਮਨਾ ਹੀ ਨਹੀਂ। ਪਾਰ ਜਾਣ ਦੀ ਜਿੰਨ੍ਹਾਂ ਦੇ ਅੰਦਰ ਤੜਪ ਹੀ ਨਹੀਂ ਤੇ ਜਿੰਨ੍ਹਾਂ ਨੇ ਦਰਿਆ ਵਿਚ ਅਜੇ ਪੈਰ ਹੀ ਨਹੀਂ ਪਾਇਆ, ਭਾਵ ਜਿੰਨ੍ਹਾਂ ਨੂੰ ਘੁੰਮਣ ਘੇਰੀਆਂ ਦੀ ਸਮਝ ਹੀ ਨਹੀਂ, ਉਹ ਕੀ ਜਾਣਨ ਮੇਰਾ ਹਾਲ। ਹੇ ਖ਼ੁਦਾ! ਅਜੇ ਤਾਂ ਮੈਂ ਚੱਲ ਰਿਹਾ ਹਾਂ ਤੇਰੇ ਮਾਰਗ 'ਤੇ ਮੌਤ ਦੇ ਖ਼ਿਆਲ ਕਰਕੇ। ਸਹੀ ਅਰਥਾਂ ਵਿਚ ਜਪ ਉਹੀ ਕਰੇਗਾ, ਵਾਹਿਗੁਰੂ ਵਾਹਿਗੁਰੂ ਦਾ ਜਾਪ ਵੀ ਉਹੀ ਕਰੇਗਾ, ਪਾਠ ਵੀ ਉਹੀ ਕਰੇਗਾ। ਸਹੀ ਅਰਥਾਂ ਵਿਚ ਗੁਰਦੁਆਰੇ ਵੀ ਉਸ ਦਾ ਆਉਣਾ ਹੋਵੇਗਾ। ਕਿਸ ਦਾ? *ਪਹਿਲਾ ਮਰਣੁ ਕਬੂਲਿ*- ਆਪਣਾ ਅੰਤ ਦਿਖਾਈ ਦੇਂਦਾ ਹੈ। ਪਹਿਲੇ ਆਪਣਾ ਅੰਤ ਵੇਖ, ਫਿਰ ਤੈਨੂੰ ਬੇਅੰਤ ਦਿਖਾਈ ਦੇਵੇਗਾ।

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*

(ਅੰਗ ੧੧੦੨)

ਸਭ ਕੁਝ ਨਾਸ਼ਵੰਤ ਹੈ। ਮੇਰੇ ਕੇਸ ਅਜ਼ਰਾਈਲ ਫ਼ਰਿਸ਼ਤੇ ਦੀ ਪਕੜ ਵਿਚ ਹਨ ਅਤੇ ਕੋਈ ਖ਼ਾਨਦਾਨ ਦਾ ਬੰਦਾ ਨਾ ਪੁੱਤਰ, ਨਾ ਪਿਤਾ, ਨਾ ਭਰਾ, ਨਾ ਮਿੱਤਰ, ਨਾ ਇਸਤਰੀ ਅਜ਼ਰਾਈਲ ਤੋਂ ਬਚਾ ਸਕਦੇ ਹਨ। ਨਹੀਂ ਬਚਾ ਸਕਦੇ। ਉਸ ਨੇ ਇਸ ਤਰ੍ਹਾਂ ਕੇਸ ਪਕੜੇ ਹਨ। ਉਸ ਨੇ ਇਸ ਢੰਗ ਨਾਲ ਜ਼ਿੰਦਗੀ ਨੂੰ ਪਕੜਿਆ ਹੋਇਆ ਹੈ ਕਿ ਉਸ ਤੋਂ ਕੋਈ ਨਹੀਂ ਛੁੱਡਾ

ਸਕਦਾ। ਸਾਰੇ ਹੀ ਉਸ ਦੀ ਪਕੜ ਵਿਚ ਹਨ, ਸਾਰੇ ਹੀ ਜਮ ਦੀ ਪਕੜ ਵਿਚ ਹਨ, ਅਜ਼ਰਾਈਲ ਦੀ ਪਕੜ ਵਿਚ ਹਨ।

*ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥ ੨॥*

ਆਖ਼ਿਰ ਦੇ ਵਿਚ ਕੁਝ ਵੀ ਨਹੀਂ ਸਾਥ ਜਾਂਦਾ ਅਤੇ ਅੰਤ ਸਮੇਂ ਆਖ਼ਿਰ ਦੀ ਹੀ ਨਿਮਾਜ਼ ਜਿਸ ਨੂੰ ਤਕਦੀਰ ਕਰਕੇ ਕਹਿ ਦੇਂਦੇ ਹਨ। ਫਾਤੀਹੇ ਦੀ ਨਿਮਾਜ਼, ਮੌਤ ਦੀ ਨਿਮਾਜ਼। ਜਦ ਦਫ਼ਨ ਕਰਦੇ ਹਨ ਉਥੇ ਇਹ ਨਿਮਾਜ਼ ਪੜ੍ਹਦੇ ਹਨ। ਆਖ਼ਿਰ 'ਤੇ ਇਹੀ ਕੁਝ ਹੋਣਾ ਹੈ। ਆਖ਼ਰ ਤੇ ਕੀਰਤਨ ਸੋਹਿਲਾ ਪੜ੍ਹਿਆ ਜਾਣਾ ਹੈ। ਮਹਾਰਾਜ ਕਹਿੰਦੇ ਹਨ ਆਖ਼ਿਰ 'ਤੇ ਇਹੀ ਕੁਝ ਹੋਣਾ ਹੈ।

*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*

ਹੁਣ ਲਿਖਿਆ ਹੋਇਆ ਸਭ ਹੈ, ਪਰ ਇਸਨੂੰ ਵੀ ਸ਼ਬ ਪੜ੍ਹਾਂਗੇ ਤੇ ਜਦ ਸ਼ਬ ਹੈ ਤਾਂ ਰਾਤ, ਸਬ ਹੈ ਤਾਂ ਸਾਰੇ, ਅਰਥਾਂ ਦਾ ਜ਼ਮੀਨ ਆਸਮਾਨ ਦਾ ਭੇਦ ਪੈ ਜਾਂਦਾ ਹੈ- *ਸਬ ਰੋਜ-* ਦਿਨ ਰਾਤ, ਰੋਜ-ਦਿਨ, ਸ਼ਭ-ਰਾਤ, ਇਹ ਅਰਥ ਹਨ ਦਿਨ ਰਾਤ। ਦਿਨ ਰਾਤ ਮੈਂ ਗਮਨ ਕਰਦਾ ਹਾਂ, ਕਿਸ ਵਿਚ? ਬਦੀਆਂ ਵਿਚ। *ਕਰਦੇਮ ਬਦੀ-ਦਿਲ* ਵਿਚ ਬਦੀਆਂ ਚੱਲਦੀਆਂ ਹਨ, ਬੁਰਾਈਆਂ ਚਲਦੀਆਂ ਹਨ, ਬੁਰੇ ਖ਼ਿਆਲ ਦਿਨ ਰਾਤ ਚਲਦੇ ਹਨ। ਇਸ ਤਰ੍ਹਾਂ ਜੀਵਨ ਬਤੀਤ ਹੋ ਰਿਹਾ ਹੈ। ਇਸ ਤਰ੍ਹਾਂ ਦਿਲ ਦੇ ਵਿਚ ਸਭ ਕੁਝ ਚੱਲਦਾ ਹੈ।

*ਗਾਹੇ ਨ ਨੇਕੀ ਕਰ ਕਰਦਮ ਮਮ ਈਂ ਚਿਨੀ ਅਹਵਾਲ॥ ੩॥*

ਮੈਂ ਕੁਝ ਵੀ ਨੇਕੀ ਨਹੀਂ ਕਰਦਾ। ਕੁਝ ਵੀ ਭਲਾਈ ਨਹੀਂ ਕਰਦਾ। ਪਤਾ ਨਹੀਂ ਮੇਰਾ ਕੀ ਹਾਲ ਹੋਣਾ ਹੈ। ਹੇ ਪ੍ਰਭੂ! ਹੇ ਅਕਾਲ ਪੁਰਖ! ਹੇ ਖ਼ੁਦਾਵੰਦ ਤਾਅਲਾ ! ਇਸ ਬੰਦੇ ਦਾ ਕੀ ਹਾਲ ਹੋਣਾ ਹੈ ਜੋ ਹਰ ਵਕਤ ਬਦੀਆਂ ਵਿਚ ਰਹਿੰਦਾ ਹੈ? ਕਦੀ ਕੋਈ ਨੇਕੀਆਂ ਦਾ ਖ਼ਿਆਲ ਹੀ ਨਹੀਂ ਆਉਂਦਾ। ਇਸ ਦਾ ਅੰਜਾਮ ਕੀ ਹੋਣਾ ਹੈ? ਆਖ਼ਿਰਤ ਕੀ ਹੋਣੀ ਹੈ? ਫਲ ਇਸ ਦਾ ਕੀ ਹੋਣਾ ਹੈ? ਕਦੀ ਇਹ ਸੋਚਿਆ ਹੀ ਨਹੀਂ। ਇਸ ਤਰ੍ਹਾਂ ਗ਼ਫ਼ਲਤ ਦੀ ਜ਼ਿੰਦਗੀ ਹੈ।

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

ਨਿਰਮਾਨਤਾ ਦੀ ਹੱਦ ਹੋ ਗਈ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਇਥੇ ਕਹਿੰਦੇ ਹਨ ਕਿ ਹੇ ਪ੍ਰਭੂ! ਮੈਂ ਚੰਗੀ ਕਿਸਮਤ ਵਾਲਾ ਨਹੀਂ ਹਾਂ। ਮੇਰੀ ਆਦਤ ਕੋਈ ਚੰਗੀ ਨਹੀਂ। *ਬਦਬਖਤ ਹਮ ਚੁ ਬਖੀਲ-* ਚੁਗਲਖ਼ੋਰ ਦੀ ਹੈ। ਅਗਲੇ ਦੀ ਬਖ਼ੀਲੀ ਕਰਦਾ ਹਾਂ। ਕਹਿੰਦੇ ਹਨ ਕਿ ਸੰਤ ਦੇਖ ਕੇ ਵੀ ਅਣਡਿਠਤ ਕਰ ਦੇਂਦਾ ਹੈ। ਦੁਸ਼ਟ ਦੇਖਿਆਂ ਵੀ ਕੁਝ ਨਹੀਂ ਬਣਦਾ। ਬਖ਼ੀਲੀ ਕਰਦਾ ਹਾਂ। ਚੁਗਲਖ਼ੋਰ ਉਸ ਨੂੰ ਕਹਿੰਦੇ ਹਨ। ਨਿੰਦਕ ਉਸ ਨੂੰ ਕਹਿੰਦੇ ਹਨ, ਦੇਖਿਆ ਵੀ ਕੁਝ ਨਹੀਂ ਤੇ ਹਜ਼ਾਰਾਂ ਇਲਜ਼ਾਮ ਲਾਈ ਜਾਂਦਾ ਹੈ। ਸੰਤ ਵੇਖ ਕੇ ਵੀ ਅਣਡਿੱਠ ਕਰ ਦੇਂਦਾ ਹੈ। ਅਸੀਂ ਅਰਦਾਸ ਵਿਚ ਇਸੇ ਕਰਕੇ ਸ਼ਬਦ ਜੋੜੇ ਹਨ ਕਿ ਜਿੰਨ੍ਹਾਂ ਨੇ ਵੇਖ ਕੇ ਅਣਡਿੱਠ



ਕੀਤਾ। ਦੇਖ ਕੇ ਅਣਡਿੱਠ ਕੀਤਾ। ਬਹੁਤ ਵੱਡੀ ਗੱਲ ਹੈ। ਗੁਣਾਂ ਵਿਚੋਂ ਬਹੁਤ ਵੱਡਾ ਗੁਣ ਹੈ। ਇਹ ਪ੍ਰਮਾਤਮਾ ਦਾ ਗੁਣ ਹੈ। ਵੇਖਦਾ ਤਾਂ ਪਿਆ ਹੈ ਸਭ ਕੁਝ। ਸਾਡੇ ਔਗੁਣਾਂ ਨੂੰ, ਸਾਡੀਆਂ ਬੁਰਾਈਆਂ ਨੂੰ, ਸਾਡੇ ਮਾੜੇ ਖ਼ਿਆਲਾਂ ਨੂੰ ਵੀ, ਪਰ ਆਪਣੀ ਬਖ਼ਸ਼ਿਸ਼ ਦੇ ਦਰਵਾਜ਼ੇ ਬੰਦ ਨਹੀਂ ਕਰਦਾ। ਸਦੀਵੀ ਖੁੱਲ੍ਹੇ ਰੱਖਦਾ ਹੈ। ਉਹ ਐਸਾ ਬਖ਼ਸ਼ਿੰਦ ਹੈ, ਐਸਾ ਰਹੀਮ ਹੈ-

*ਬਦਬਖਤ ਹਮ ਚੁ ਬਖੀਲ ਗਾਫਿਲ*

ਕਹਿੰਦੇ ਹਨ ਅਚੇਤ ਹੈ, ਸੁਚੇਤ ਵੀ ਨਹੀਂ ਹੈ। ਅਚੇਤ ਹੈ, ਪੂਰੀ ਸਮਝ ਵੀ ਨਹੀਂ।

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

ਇਹਦੇ ਦੋ ਅਰਥ ਕਰਦੇ ਹਨ। ਸੱਚ ਵੇਖ ਸਕਾਂ, ਮੇਰੇ ਕੋਲ ਅੱਖਾਂ ਵੀ ਕੋਈ ਨਹੀਂ। ਨਜ਼ਰਾਂ ਤੋਂ ਬਿਨਾਂ ਸੱਚਾਈ ਨੂੰ ਵੇਖਣ ਦੀ ਸਮਰੱਥਾ ਵੀ ਕੋਈ ਨਹੀਂ। ਅਸਲੀਅਤ ਨੂੰ ਵੇਖ ਸਕਾਂ, ਨਜ਼ਰਾਂ ਵੀ ਕੋਈ ਨਹੀਂ। *ਬੇਨਜਰ ਬੇਬਾਕ॥* ਬੇਬਾਕ ਕਹਿੰਦੇ ਹਨ ਮੂੰਹ ਫੱਟ ਬੰਦੇ ਨੂੰ। ਜੋ ਆਇਆ ਮੂੰਹ ਵਿਚੋਂ ਕਹਿ ਦਿੱਤਾ। ਨਾ ਮੌਕਾ ਦੇਖਿਆ, ਨਾ ਸਮਾਂ ਦੇਖਿਆ, ਨਾ ਵਾਤਾਵਰਨ ਦੇਖਿਆ, ਮੂੰਹ ਆਈ ਗੱਲ ਫੱਟ ਕਹਿ ਦਿੱਤੀ। ਯੋਗ ਵੀ ਹੈ ਕਿ ਨਹੀਂ, ਬਸ ਕਹਿ ਦਿੱਤੀ। ਮਹਾਰਾਜ ਕਹਿੰਦੇ ਹਨ ਇਸ ਤਰ੍ਹਾਂ ਦਾ ਬੇਬਾਕ ਹਾਂ।

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*
*ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾਖਾਕ॥*

ਪਰ ਨਾਨਕ ਦੀ ਅਰਜ਼ੋਈ ਹੈ। ਅਰਜ਼ ਤੋਂ ਸ਼ੁਰੂ ਕੀਤੀ ਸੀ-

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*

ਅਰਜ਼ੋਈ ਕਰ ਰਿਹਾ ਹੈ। ਕੌਣ ਕਰ ਰਿਹਾ ਹੈ-

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*
*ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾਖਾਕ॥ ੪॥ ੧॥*

ਜੋ ਤੇਰੇ ਮਾਰਗ 'ਤੇ ਚੱਲਦੇ ਹਨ। ਜੋ ਤੇਰੀ ਬੰਦਗੀ ਕਰਦੇ ਹਨ। ਜੋ ਅੱਠੇ ਪਹਿਰ ਤੇਰਾ ਨਾਮ ਜਪਦੇ ਹਨ। ਨਹੀਂ ਤੇਰਾ ਦਰ ਤਾਂ ਨਾ ਸਹੀ। ਨਹੀਂ ਤੇਰਾ ਦੀਦਾਰ ਤਾਂ ਨਾ ਸਹੀ, ਪਰ ਜੋ ਤੇਰੇ ਮਾਰਗ 'ਤੇ ਚੱਲਦੇ ਹਨ, ਉਹਨਾਂ ਦੇ ਕਦਮਾਂ ਦੀ ਖ਼ਾਕ ਬਣਾ ਦੇ। ਉਹਨਾਂ ਦੇ ਚਰਨਾਂ ਦੀ ਧੂੜ ਬਣਾ ਦੇ। ਉਹਨਾਂ ਦੇ ਚਰਨਾਂ ਨਾਲ ਹੀ ਲਿਪਟਿਆ ਰਹਾਂ।

ਧੰਨ ਗੁਰੂ ਨਾਨਕ ਦੇਵ ਜੀ ਦਾ ਇਹ ਪਾਵਨ ਵਾਕ ਹੈ। ਅੱਖਰੀ ਅਰਥ ਆਪ ਜੀ ਦੇ ਸਾਹਮਣੇ ਰੱਖੇ ਹਨ। ਪ੍ਰਵਾਨ ਕਰ ਲੈਣਾ। ਭੁੱਲਾਂ ਚੁੱਕਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

★★★

# ਜਨ ਨਾਨਕ ਗਰਭਾਸਿ ਨ ਪਉੜਿਓ ਰੇ

ਟੋਡੀ ਮਹਲਾ ੫ ॥

*ਗਰਬਿ ਗਹਿਲੜੋ ਮੂੜੜੋ ਹੀਓ ਰੇ ॥*
*ਹੀਓ ਮਹਰਾਜ ਰੀ ਮਾਇਓ ॥*
*ਡੀਹਰ ਨਿਆਈ ਮੋਹਿ ਫਾਕਿਓ ਰੇ ॥ ਰਹਾਉ ॥*
*ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ ॥*
*ਮਹਰਾਜ ਰੋ ਗਾਥੁ ਵਾਹੂ ਸਿਉ ਲੁਭੜਿਓ*
*ਨਿਹਭਾਗੜੋ ਭਾਹਿ ਸੰਜੋਇਓ ਰੇ ॥ ੧ ॥*
*ਸੁਣਿ ਮਨ ਸੀਖ ਸਾਧੂ ਜਨ ਸਗਲੋ ਥਾਰੇ*
*ਸਗਲੇ ਪ੍ਰਾਛਤ ਮਿਟਿਓ ਰੇ ॥*
*ਜਾ ਕੋ ਲਹਣੋ ਮਹਰਾਜ ਰੀ ਗਾਠੜੀਓ*
*ਜਨ ਨਾਨਕ ਗਰਭਾਸਿ ਨ ਪਉੜਿਓ ਰੇ ॥ ੨ ॥ ੨ ॥ ੧੯ ॥*

(ਅੰਗ ੭੧੫)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਉ! ਪਾਵਨ ਪਵਿੱਤਰ ਵਾਕ ਰਾਜਿਸਥਾਨੀ ਭਾਸ਼ਾ ਦੇ ਵਿਚ ਹੈ। ਹਿੰਦੀ ਭਾਸ਼ਾ ਦੇ ਅਨੇਕਾਂ ਰੂਪ ਹਨ। ਬਿਹਾਰ ਦੀ ਹਿੰਦੀ, ਮੱਧ ਭਾਰਤ ਦੀ ਹਿੰਦੀ ਨਾਲ ਮੇਲ ਨਹੀਂ ਖਾਂਦੀ ਅਤੇ ਇਸ ਤਰ੍ਹਾਂ ਦੇਖਦੇ ਹਾਂ ਜੋ ਮੱਧ ਭਾਰਤ ਵਿਚ ਹਿੰਦੀ ਬੋਲੀ ਜਾਂਦੀ ਹੈ, ਉਹ ਰਾਜਿਸਥਾਨ ਨਾਲ ਮੇਲ ਨਹੀਂ ਖਾਂਦੀ। ਰਾਜਿਸਥਾਨ ਵਿਚ ਜਿਹੜੀ ਹਿੰਦੀ ਬੋਲੀ ਜਾਂਦੀ ਹੈ, ਬਿਲਕੁਲ ਵੱਖ ਹੈ ਯੂ.ਪੀ. ਤੋਂ। ਹੈ ਤਾਂ ਸਾਰੀ ਹਿੰਦੀ ਪਰ ਰੂਪ ਅਲੱਗ ਅਲੱਗ ਹੈ। ਇਸ ਤਰ੍ਹਾਂ ਪੰਜਾਬੀ ਵੀ ਇਕ ਨਹੀਂ। ਪੰਜਾਬੀ ਦੇ ਵੀ ਕਈ ਰੂਪ ਹਨ। ਰਾਜਿਸਥਾਨ ਦਾ ਉਹ ਇਲਾਕਾ ਜੋ ਰਜਵਾੜਿਆਂ ਦਾ ਇਲਾਕਾ ਹੈ। ਸਾਰੀਆਂ ਹੀ ਸਟੇਟਾਂ ਹਨ। ਭਰਤਪੁਰ ਹੈ, ਧੌਲਪੁਰ ਹੈ, ਜੈਪੁਰ ਹੈ, ਉਦੇਪੁਰ ਹੈ, ਬੀਕਾਨੇਰ ਹੈ, ਅਤੇ ਇਸੇ ਤਰੀਕੇ ਨਾਲ ਮਾਰਵਾੜ ਹੈ, ਚਿਤੌੜ-ਗੜ੍ਹ ਹੈ, ਅਲਵਰ ਹੈ। ਇਹ ਸਾਰੀਆਂ ਸਟੇਟਾਂ ਹੀ ਸਨ



ਰਾਜਿਆਂ ਦੀਆਂ। ਇਹਨਾਂ ਨਾਲ ਸਿੰਘ ਸ਼ਬਦ ਜੁੜਿਆ ਹੋਇਆ ਹੈ ਅਤੇ ਇਹਨਾਂ ਦੀਆਂ ਬੱਚੀਆਂ, ਇਸਤਰੀਆਂ ਦੇ ਨਾਲ ਕੌਰ ਸ਼ਬਦ ਜੁੜਿਆ ਹੋਇਆ ਹੈ। ਸਿਰਫ ਕੌਰ ਨੂੰ ਕੰਵਰ ਕਰਕੇ ਕਹਿੰਦੇ ਹਨ। ਅਸੀਂ ਕੌਰ ਕਹਿੰਦੇ ਹਾਂ ਇਹ ਕੰਵਰ ਕਹਿੰਦੇ ਹਨ। ਤੇ ਪੁਰਸ਼ਾਂ ਦੇ ਨਾਲ ਸਿੰਘ ਸ਼ਬਦ ਹੈ। ਜੈਸੇ ਭਰਤਪੁਰ ਦਾ ਸਾਬਕਾ ਰਾਜਾ ਮਹਾਰਾਜ ਮਾਨ ਸਿੰਘ। ਜੈਪੁਰ ਦਾ ਰਾਜਾ ਜੈ ਸਿੰਘ। ਅਲਵਰ ਦਾ ਰਾਜਾ ਤੇਜ ਸਿੰਘ। ਅਜੇ ਵੀ ਮੌਜੂਦ ਹੈ। ਇਹ ਸਿੰਘ ਹਨ ਸਾਰੇ। ਅਤੇ ਇਹਨਾਂ ਦੀਆਂ ਬੱਚੀਆਂ ਅਤੇ ਇਸਤਰੀਆਂ ਦੇ ਨਾਲ ਜੋ ਨਾਮ ਜੁੜਦਾ ਹੈ, ਕੰਵਰ। ਰਾਜਿਸਥਾਨੀ ਜਨਤਾ ਰਜਵਾੜੇ ਤੇ ਅਕਸਰ ਰਾਜਿਆਂ ਨੂੰ ਕਿਸੇ ਹੱਦ ਤੱਕ ਈਸ਼ਵਰ ਦਾ ਹੀ ਰੂਪ ਮੰਨਣ ਲੱਗ ਪੈਂਦੀ ਸੀ। ਗੁਰੂ ਅਰਜਨ ਦੇਵ ਜੀ ਨੇ ਥੋੜਾ ਜਿਹਾ ਇਸ਼ਾਰਾ ਵੀ ਕੀਤਾ ਹੈ-

*ਦਸ ਅਉਤਾਰ ਰਾਜੇ ਹੋਇ ਵਰਤੇ*

(ਅੰਗ ੭੪੭)

ਭਾਰਤ ਦੇ ਵਿਚ ਚੋਟੀ ਦੇ ਦਸ ਅਵਤਾਰ ਮੰਨੇ ਜਾਂਦੇ ਹਨ। ਗੁਰੂ ਅਰਜਨ ਦੇਵ ਜੀ ਬਿਲਕੁਲ ਠੀਕ ਕਹਿ ਰਹੇ ਹਨ। ਇਹ ਰਾਜੇ ਹੋਣ ਕਰਕੇ ਸੰਤ ਤਾਂ ਸਨ, ਬ੍ਰਹਮ ਗਿਆਨੀ ਤਾਂ ਸਨ, ਪਰ ਅਵਤਾਰ ਦਾ ਲਕਬ ਜੁੜਿਆ ਰਾਜੇ ਹੋਣ ਕਰਕੇ। ਬ੍ਰਹਮ ਗਿਆਨੀ ਹੋਰ ਵੀ ਬਥੇਰੇ ਸਨ। ਆਤਮ ਦਰਸ਼ੀ ਹੋਰ ਵੀ ਬਥੇਰੇ ਸਨ। ਰੱਬੀ ਗਿਆਨ ਕਈਆਂ ਕੋਲ ਸੀ, ਪਰ ਉਹ ਰਾਜੇ ਨਹੀਂ ਸਨ ਤੇ ਕਬੀਰ ਨੂੰ ਕਿਸੇ ਨੇ ਅਵਤਾਰ ਨਹੀਂ ਕਿਹਾ। ਰਾਜਾ ਹੀ ਨਹੀਂ ਸੀ। ਮਹਾਤਮਾ ਬੁੱਧ ਅਵਤਾਰ ਹੈ। ਸ੍ਰੀ ਰਾਮ ਅਵਤਾਰ ਹਨ। ਸ੍ਰੀ ਕ੍ਰਿਸ਼ਨ ਅਵਤਾਰ ਹਨ, ਕਿਉਂਕਿ ਰਾਜੇ ਸਨ। ਮਨੁੱਖ ਦੇ ਕੋਲ ਨਾਪਣ ਦਾ ਜਿਹੜਾ ਢੰਗ ਹੈ, ਉਹ ਧਨ ਹੈ। ਜੇਕਰ ਕ੍ਰਿਸ਼ਨ ਕੋਲ, ਸ੍ਰੀ ਰਾਮ ਕੋਲ ਰਾਜ ਪਾਟ ਨਾ ਹੁੰਦਾ ਤੇ ਬ੍ਰਹਮ ਗਿਆਨ ਹੁੰਦਾ ਤਾਂ ਲੋਕਾਂ ਨੇ ਕਹਿਣਾ ਸੀ ਸੰਤ ਹੈ, ਭਗਤ ਹੈ, ਰਿਸ਼ੀ ਮੁਨੀ ਹੈ। ਬਸ ਇਤਨਾ ਹੀ। ਹੁਣ ਕਿਉਂਕਿ ਰਾਜ ਪਾਟ ਵੀ ਹੈ ਤਾਂ ਫਿਰ ਅਵਤਾਰ।

*ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ ॥*

ਬੜੀ ਖੁੱਲ੍ਹ ਕੇ ਗੱਲ ਕਰ ਦਿੱਤੀ ਹੈ, ਗੁਰੂ ਅਰਜਨ ਦੇਵ ਜੀ ਨੇ। ਰਾਜੇ ਹੀ ਸਨ। ਇਸਦਾ ਇਹ ਮਤਲਬ ਨਹੀਂ ਕਿ ਸੰਤ ਨਹੀਂ ਸਨ। ਸੰਤ ਸਨ। ਭਗਤ ਤਾਂ ਉਹ ਸਨ। ਇਕ ਵਸ਼ਿਸ਼ਟ ਦਾ ਚੇਲਾ ਹੈ। ਵਿਸ਼ਵਾ-ਮਿਤਰ ਦਾ ਚੇਲਾ ਹੈ। ਸ੍ਰੀ ਰਾਮ ਦੇ ਦੋ ਗੁਰੂ ਸਨ— ਵਿਸ਼ਵਾਮਿਤਰ ਤੇ ਵਸ਼ਿਸ਼ਟ। ਸ੍ਰੀ ਕ੍ਰਿਸ਼ਨ ਦੇ ਦੋ ਗੁਰੂ ਸਨ— ਸੰਦੀਪਨ ਤੇ ਦੁਰਬਾਸ਼ਾ। ਦੋਹਾਂ ਕੋਲ ਉਹ ਪੜ੍ਹੇ ਹਨ। ਦੋਹਾਂ ਦੇ ਚਰਨਾਂ ਵਿਚ ਰਹੇ ਹਨ। ਤੇ ਸਿਰਫ਼ ਧਾਰਮਿਕ ਵਿੱਦਿਆ ਬਾਹਰੋਂ ਹੀ ਨਹੀਂ ਪੜ੍ਹੀ, ਸਾਧਨਾ ਵੀ ਕੀਤੀ ਹੈ। ਆਪਣਾ ਮਨ ਵੀ ਪਾਵਨ ਕੀਤਾ ਹੈ। ਪਰ ਇਸ ਤਰ੍ਹਾਂ ਦਾ ਪਵਿੱਤਰ ਮਨ ਤੇ ਗਿਆਨ ਹੋਰ ਵੀ ਬਥੇਰਿਆਂ ਕੋਲ ਸੀ। ਰਾਜੇ ਨਹੀਂ ਸਨ। ਰਾਜੇ ਨਹੀਂ ਸਨ ਤਾਂ ਅਵਤਾਰ ਵੀ ਨਹੀਂ ਸਨ। ਭਗਤ ਸਨ, ਸੰਤ ਸਨ, ਗੁਰਮੁਖ ਸਨ, ਜੋਗੀ ਸਨ, ਮੁਨੀ ਸਨ, ਅਵਤਾਰ ਨਹੀਂ। ਅਵਤਾਰ ਦਾ ਲਕਬ ਮਨੁੱਖ ਨੇ ਉਹਨਾਂ ਨੂੰ ਦਿੱਤਾ ਜੋ ਰਾਜੇ ਸਨ। ਕਿਉਂਕਿ ਆਮ ਮਨੁੱਖ ਤਾਂ ਕਲਮ ਦੇ ਧਨੀ, ਦਿਮਾਗ਼ ਦੇ ਧਨੀ, ਦਾਰਸ਼ਨਿਕ, ਫ਼ਿਲੌਸਫ਼ਰ,

ਵਿਚਾਰਕ ਇਹ ਸਭ ਧਨਵਾਨ ਦੇ ਆਲੇ ਦੁਆਲੇ ਘੁੰਮਦੇ ਸਨ।

ਅੱਜ ਕੱਲ ਵੀ ਇਸ ਤਰ੍ਹਾਂ ਲੈ ਲਉ। ਕਲਮ ਦੇ ਧਨੀ ਬਸ ਉਹਨਾਂ ਦੇ ਹੀ ਸੋਹਿਲੇ ਲਿਖਦੇ ਰਹਿੰਦੇ ਹਨ। ਰਾਜਾ ਹੋਵੇ ਤਾਂ ਧਨਵਾਨ ਤਾਂ ਹੋ ਹੀ ਜਾਂਦਾ ਹੈ, ਫਿਰ ਉਹਨਾਂ ਦੀ ਮਹਿਮਾ ਗਾਇਨ ਕਰਦੇ ਹਨ। ਕਬੀਰ ਦੇ ਆਲੇ ਦੁਆਲੇ ਜੁਲਾਹੇ ਹੀ ਇਕੱਠੇ ਹੋਏ। ਬ੍ਰਾਹਮਣਾਂ ਨੇ ਕਬੀਰ ਨੂੰ ਭਗਤ ਮੰਨਣ ਤੋਂ ਵੀ ਇਨਕਾਰ ਕੀਤਾ ਹੈ। ਚਮਾਰ ਤਾਂ ਰਵਿਦਾਸ ਦੇ ਆਲੇ ਦੁਆਲੇ ਇਕੱਠੇ ਹੋਏ, ਬ੍ਰਾਹਮਣਾਂ ਨੇ ਰਵਿਦਾਸ ਨੂੰ ਭਗਤ ਮੰਨਣ ਤੋਂ ਵੀ ਇਨਕਾਰ ਕੀਤਾ ਹੈ। ਆਖਿਆ ਇਹ ਸ਼ੂਦਰ ਹੈ। ਛੀਂਬੇ ਨਾਮਦੇਵ ਦੇ ਆਲੇ ਦੁਆਲੇ ਇਕੱਠੇ ਹੋਏ। ਮਹਾਰਾਸ਼ਟਰ ਦੇ ਬ੍ਰਾਹਮਣਾਂ ਨੇ ਨਾਮਦੇਵ ਨੂੰ ਭਗਤ ਮੰਨਣ ਤੋਂ ਵੀ ਇਨਕਾਰ ਕੀਤਾ ਹੈ। ਧੱਕੇ ਮਾਰ ਮਾਰ ਕੇ ਮੰਦਿਰ 'ਚੋਂ ਕੱਢ ਦਿੱਤਾ।

*ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥*

(ਅੰਗ ੧੨੯੨)

ਹੇ ਪ੍ਰਭੂ! ਮੈਂ ਕੀ ਕਰਾਂ। ਸ਼ੂਦਰ ਆਖੀ ਜਾਂਦੇ ਹਨ। ਮੈਨੂੰ ਭਜਨ ਵੀ ਨਹੀਂ ਕਰਨ ਦਿੰਦੇ। ਤੇਰਾ ਨਾਮ ਵੀ ਨਹੀਂ ਜੱਪਣ ਦਿੰਦੇ। ਸਤਿਸੰਗ ਦੇ ਵਿਚੋਂ ਮੈਨੂੰ ਮਾਰ ਮਾਰ ਕੇ ਕੱਢਿਆ ਹੈ। ਧੱਕੇ ਮਾਰ ਮਾਰ ਕੱਢਿਆ ਹੈ। ਮਨੁੱਖ ਨੂੰ ਧਨ ਨਾਲ ਮਾਪਣ ਦਾ ਪੈਮਾਨਾ ਅੱਜ ਦਾ ਨਹੀਂ, ਆਦਿ ਕਾਲ ਤੋਂ ਚੱਲਦਾ ਆ ਰਿਹਾ ਹੈ। ਪਰ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਕੋਲ ਬੜੀ ਗਹਿਰੀ ਦ੍ਰਿਸ਼ਟੀ ਹੈ। ਆਪ ਕਹਿੰਦੇ ਹਨ-

*ਦਸ ਅਉਤਾਰ ਰਾਜੇ ਹੋਇ ਵਰਤੇ॥*

ਕਬੀਰ 'ਤੇ ਤਾਂ ਆਖ਼ਰੀ ਸਮੇਂ 'ਤੇ ਚੋਰੀ ਤੇ ਯਾਰੀ ਦੇ ਵੀ ਇਲਜ਼ਾਮ ਲਾਂਦੇ ਰਹੇ। ਵਿਚਾਰੇ ਨੂੰ ਬਨਾਰਸ ਛੱਡਣੀ ਪਈ। ਜਦ ਬਿਰਧ ਹੋ ਗਏ, ਬੁੱਢੇ ਹੋ ਗਏ। ਜਵਾਨੀ ਤਾਂ ਸੰਘਰਸ਼ ਵਿਚ ਲੰਘ ਗਈ ਸੀ। ਰਾਜ ਸੱਤਾ ਨਾਲ ਸੰਘਰਸ਼ ਅਤੇ ਕਰਮ ਕਾਂਡੀਆਂ ਨਾਲ ਸੰਘਰਸ਼। ਤੇ ਧਾਰਮਿਕ ਜਗਤ ਦੇ ਜਿਹੜੇ ਕਰਮ ਕਾਂਡੀ ਹੁੰਦੇ ਹਨ, ਬੜੇ ਕਠੋਰ ਤੇ ਬੜੇ ਸਖ਼ਤ ਹੁੰਦੇ ਹਨ। ਕਰਮ ਕਾਂਡ ਵਿਚ ਹੀ ਰੁੱਕ ਗਏ। ਸਰੀਰ ਵਿਚ ਹੀ ਰੁੱਕ ਗਏ। ਤੇ ਰਾਜ ਸੱਤਾ ਤਾਂ ਹੁੰਦੀ ਸਖ਼ਤ ਹੈ। ਤਾਂ ਦੋਹਾਂ ਨਾਲ ਸੰਘਰਸ਼ ਸੀ। ਸਿਕੰਦਰ ਲੋਧੀ ਨੇ ਮੁਸ਼ਕਾਂ ਬੰਨ੍ਹ ਕੇ ਗੰਗਾ ਵਿਚ ਸੁੱਟ ਦਿੱਤਾ। ਪਹਿਲਾਂ ਹਾਥੀ ਦੇ ਅੱਗੇ ਸੁੱਟਿਆ ਹੈ। ਫਿਰ ਉਥੋਂ ਦੇ ਕਰਮ ਕਾਂਡੀ ਬ੍ਰਾਹਮਣਾਂ ਨੇ ਚੋਰੀ ਦਾ ਇਲਜ਼ਾਮ ਲਾਇਆ ਹੈ। ਯਾਰੀ ਦਾ ਇਲਜ਼ਾਮ ਲਾਇਆ ਹੈ। ਇਹ ਦੋ ਇਲਜ਼ਾਮ ਲੱਗੇ ਹਨ। ਸਿਰਫ਼ ਇਲਜ਼ਾਮ ਹੀ ਨਹੀਂ ਲੱਗੇ, ਸਿਕੰਦਰ ਲੋਧੀ ਨੇ ਜੇਲ੍ਹ ਵਿਚ ਵੀ ਪਾ ਦਿੱਤਾ ਹੈ। ਜੇਕਰ ਕਬੀਰ ਚੋਰ ਹੈ ਤਾਂ ਫਿਰ ਜਗਤ ਦੇ ਵਿਚ ਕੋਈ ਸਾਧੂ ਨਹੀਂ ਹੈ।

ਜੇਕਰ ਕਬੀਰ ਦੁਰਾਚਾਰੀ ਹੈ ਤਾਂ ਫਿਰ ਦੁਨੀਆਂ ਵਿਚ ਕੋਈ ਸਦਾਚਾਰੀ ਨਹੀਂ, ਪਰ ਇਲਜ਼ਾਮ ਤਾਂ ਲੱਗ ਗਿਆ। ਲੋਕਾਂ ਨੇ ਇਲਜ਼ਾਮ ਤਾਂ ਲਾਇਆ। ਇਹ ਇਲਜ਼ਾਮ ਕਿਉਂ ਲੱਗਿਆ? ਕਹਿੰਦੇ ਹਨ 16000 ਪਟਰਾਣੀਆਂ ਨੇ ਸ੍ਰੀ ਕ੍ਰਿਸ਼ਨ ਦੀਆਂ। ਇਲਜ਼ਾਮ ਨਹੀਂ ਹੈ। ਨਗਨ ਇਸਤਰੀਆਂ ਦੇ ਕਪੜੇ ਚੁੱਕ ਲੈਣੇ। ਜਮਨਾ ਤੱਟ 'ਤੇ ਨਹਾਉਂਦਿਆਂ ਹੋਇਆਂ, ਇਲਜ਼ਾਮ ਨਹੀਂ ਹੈ, ਪਰ ਕਬੀਰ 'ਤੇ ਇਲਜ਼ਾਮ ਹੈ। ਆਪਣੀ ਸੁਰਖਸ਼ਾ ਕਰਨ ਵਾਸਤੇ ਨਾ ਉਸਦੇ ਕੋਲ ਰਾਜ ਸੱਤਾ ਤੇ ਨਾ ਧਨ। ਤਾਂ ਬੰਦੇ ਨੂੰ ਮਾਪਣ ਦਾ ਪੈਮਾਨਾ ਇਹੀ ਹੈ, ਕਹਿ ਦਿੱਤਾ ਚੋਰ ਹੈ ਅਤੇ ਫਿਰ ਸਿਕੰਦਰ ਲੋਧੀ ਦੇ ਇੰਝ ਵੀ ਕੰਨ ਭਰੇ ਕਿ ਇਸਲਾਮ ਦੇ ਖ਼ਿਲਾਫ਼ ਬੋਲਦਾ ਹੈ। ਬ੍ਰਾਹਮਣਾਂ ਨੇ ਹਿੰਦੂਆਂ ਦੇ ਕੰਨ ਭਰੇ ਕਿ ਹਿੰਦੂਆਂ ਦੇ ਖ਼ਿਲਾਫ਼ ਬੋਲਦਾ ਹੈ। ਨਾ ਉਹ ਹਿੰਦੂ ਦੇ ਖ਼ਿਲਾਫ਼ ਬੋਲਦਾ ਸੀ, ਨਾ ਉਹ ਮੁਸਲਮਾਨ ਦੇ ਖ਼ਿਲਾਫ਼ ਬੋਲਦਾ ਸੀ, ਪਰ ਇਤਨਾ ਕਹਿੰਦਾ ਸੀ ਨਾ ਮੈਂ ਹਿੰਦੂ ਨਾ ਮੁਸਲਮਾਨ। ਇਹ ਉਸਦੇ ਬੋਲ ਹਨ-

*ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥*

(ਅੰਗ ੧੧੩੬)

ਇਹ ਸਰੀਰ, ਇਹ ਪ੍ਰਾਣ ਅੱਲਾਹ ਦੇ ਹਨ। ਰਾਮ ਦੇ ਹਨ, ਪਰ ਮੈਂ ਹਿੰਦੂ, ਮੁਸਲਿਮ ਨਹੀਂ ਹਾਂ। ਤੇ ਮੇਰਾ ਧਾਰਮਿਕ ਰਹਿਬਰ ਮੌਲਵੀ ਤੇ ਬ੍ਰਾਹਮਣ ਨਹੀਂ ਹੈ। ਇਹਨਾਂ ਦੋਹਾਂ ਨੇ ਅੱਜ ਤੱਕ ਮਨੁੱਖ ਨੂੰ ਮਨੁੱਖ ਤੋਂ ਦੂਰ ਹੀ ਕੀਤਾ ਹੈ। ਬੰਦੇ ਨੂੰ ਬੰਦੇ ਨਾਲ ਮਿਲਣ ਹੀ ਨਹੀਂ ਦਿੱਤਾ। ਦੂਰੀਆਂ ਨੂੰ ਜਨਮ ਦਿੱਤਾ ਹੈ। ਬਦਕਿਸਮਤੀ ਨਾਲ ਇਸ ਤਰ੍ਹਾਂ ਦੇ ਬਹੁਤ ਵੱਡੇ ਪੱਧਰ ਦੇ ਕਰਮ ਕਾਂਡੀ ਸਿੱਖ ਜਗਤ ਵਿਚ ਵੀ ਹਨ। ਬੜੀ ਛੂਆ ਛੂਤ।

*ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ॥*

(ਅੰਗ ੧੧੦੫)

ਦੂਜਿਆਂ ਨੂੰ ਤਾਂ ਲਗਾਂ ਮਾਤਰਾਂ ਸਮਝਦੇ ਹਨ। ਬਸ ਆਪ ਪੂਰੇ ਅਕਸ਼ਰ ਹਨ। ਪੂਰਾ ਅਲਫ਼ਾਜ਼ ਤੇ ਉਹ ਆਪ ਹਨ। ਇੰਨਾ ਪ੍ਰਬਲ ਹੰਕਾਰ। ਕਬੀਰ ਜਵਾਨੀ ਵਿਚ ਤਾਂ ਸੰਘਰਸ਼ ਕਰਦੇ ਰਹੇ ਪਰ ਬੁਢੇਪੇ ਵਿਚ ਸੰਘਰਸ਼ ਕਰਨ ਦੀ ਸਮਰੱਥਾ ਸਰੀਰ ਵਿਚ ਨਹੀਂ ਸੀ, ਤਾਂ ਫ਼ੈਸਲਾ ਕੀਤਾ ਚਲੋ ਬਨਾਰਸ ਨੂੰ ਛੱਡਦੇ ਹਾਂ। ਕਿਉਂਕਿ ਨਗਰੀ ਐਸੀ, ਇੱਥੇ ਵਿਦਵਾਨ ਬੜੇ ਹਨ ਤੇ ਵਿਦਵਾਨ ਉਹ ਜੋ ਸਿਰਫ਼ ਅਕਸ਼ਰੀ ਗਿਆਨੀ ਹਨ ਤੇ ਕਰਮ ਕਾਂਡੀ ਹਨ। ਸਿਕੰਦਰ ਲੋਧੀ ਨੇ ਆਪਣੀ ਰਾਜਧਾਨੀ ਬਣਾਈ ਹੋਈ ਹੈ। ਰਾਜਨੀਤਿਕ ਵੀ ਇੱਥੇ ਬਥੇਰੇ ਹਨ ਤੇ ਦੋਹਾਂ ਨਾਲ ਰੋਜ਼ ਮਗ਼ਜ਼ਮਾਰੀ। ਬੁੱਢਾ ਹੋ ਗਿਆ ਸਰੀਰ। ਐਲਾਨ ਕਰ ਦਿੱਤਾ ਆਪਣੇ ਭਗਤਾਂ ਵਿਚ, ਮੈਂ ਕੱਲ ਚਲੇ ਜਾਣਾ ਹੈ। ਬਨਾਰਸ ਛੱਡ ਦੇਣੀ ਹੈ। ਤਾਂ ਹੁਣ ਦੂਜਾ ਤਰਕ ਲੋਕਾਂ ਨੂੰ ਮਿਲ ਗਿਆ। ਕਿੰਨ੍ਹਾਂ ਨੂੰ? ਕਰਮ ਕਾਂਡੀਆਂ ਨੂੰ, ਰਾਜਨੀਤਿਕਾਂ ਨੂੰ।

*ਸਗਲ ਜਨਮੁ ਸਿਵ ਪੁਰੀ ਗਵਾਇਆ॥*
*ਮਰਤੀ ਬਾਰ ਮਗਹਰਿ ਉਠਿ ਆਇਆ॥*

(ਅੰਗ ੩੨੬)

ਸਾਰੀ ਜ਼ਿੰਦਗੀ ਤਾਂ ਇਸਨੇ ਕੱਟੀ ਬਨਾਰਸ ਵਿਚ। ਹੁਣ ਮਰਣ ਵੇਲਾ ਆਇਆ ਤਾਂ ਅਗਲਿਆਂ ਨੇ ਪੁੱਛਿਆ ਕਿੱਥੇ ਜਾ ਰਿਹਾ ਹੈਂ। ਕਿੱਥੇ ਜਾ ਰਹੇ ਹੋ। ਕਬੀਰ ਕਹਿੰਦੇ ਜਿੱਥੇ ਤੁਸੀਂ ਨਾ ਪਹੁੰਚ ਸਕੋ, ਮੈਂ ਉੱਥੇ ਜਾ ਰਿਹਾ ਹਾਂ। ਐਸੀ ਕਿਹੜੀ ਜਗ੍ਹਾ ਹੈ? ਭਾਰਤ ਦੇ ਵਿਚ ਇਕ ਜਗ੍ਹਾ ਹੈ। ਹੁਣ ਵੀ ਹੈ। ਜ਼ਿਲ੍ਹਾ ਗੋਰਖਪੁਰ ਤੋਂ 15 ਮੀਲ ਦੀ ਦੂਰੀ 'ਤੇ ਇਕ ਕਸਬਾ ਹੈ। ਹੁਣ ਤਾਂ 200-400 ਘਰ ਹੋ ਗਏ ਹਨ। ਉਸ ਜਗ੍ਹਾ ਦਾ ਨਾਮ ਮਗਹੱਰ ਹੈ। ਹੜੰਬਾ ਵੀ ਕਹਿੰਦੇ ਹਨ। ਇਸਦੇ ਬਾਰੇ ਬ੍ਰਾਹਮਣਾਂ ਨੇ ਇਕ ਤਰਕ ਦਿੱਤੀ ਹੋਈ ਹੈ ਕਿ ਜਿਹੜਾ ਇੱਥੇ ਮਰੇਗਾ, ਗੱਧੇ ਦੀ ਜੂਨ ਵਿਚ ਜਾਵੇਗਾ। ਖੋਤੇ ਦੀ ਜੂਨ ਵਿਚ ਜਾਵੇਗਾ। ਤੇ ਕਬੀਰ ਕਹਿਣ ਲੱਗਾ ਮੈਂ ਮਗਹੱਰ ਚਲਿਆ ਹਾਂ। ਜਿੰਨ੍ਹਾਂ ਨੇ ਖੋਤੇ ਦੀ ਜੂਨ ਵਿਚ ਜਾਣਾ ਹੈ, ਆ ਜਾਣ। ਆਪਾਂ ਚੱਲੇ ਹਾਂ। ਸਿਰਫ਼ ਇਸ ਕਰਕੇ ਗਏ ਕਿ ਹੁਣ ਇਸ ਜਗ੍ਹਾ 'ਤੇ ਸੰਘਰਸ਼ ਨਹੀਂ ਹੋਵੇਗਾ। ਬਾਕੀ ਥੋੜੀ ਜ਼ਿੰਦਗੀ ਰਹਿੰਦੀ ਹੈ, ਸ਼ਾਂਤੀ ਨਾਲ ਬਤੀਤ ਕਰੀਏ। ਰੋਜ਼ ਹੀ ਝਗੜਾ। ਰੋਜ਼ ਹੀ ਇਲਜ਼ਾਮ। ਕੋਈ ਚੋਰੀ ਦਾ ਇਲਜ਼ਾਮ ਲਾਉਂਦਾ ਹੈ। ਕੋਈ ਯਾਰੀ ਦਾ ਇਲਜ਼ਾਮ ਲਾਉਂਦਾ ਹੈ। ਕੋਈ ਕਹਿੰਦਾ ਹੈ ਹਿੰਦੂਆਂ ਦੇ ਖ਼ਿਲਾਫ਼ ਬੋਲਦਾ ਹੈ। ਕੋਈ ਕਹਿੰਦਾ ਹੈ ਮੁਸਲਮਾਨਾਂ ਦੇ ਖ਼ਿਲਾਫ਼ ਬੋਲਦਾ ਹੈ। ਬੋਲ ਐਸੇ ਕਰਮ ਕਾਂਡੀਆਂ ਦੇ ਸਹਾਰੇ ਨਹੀਂ ਜਾਂਦੇ ਸਨ।

*ਬੁਤ ਪੂਜਿ ਪੂਜਿ ਹਿੰਦੂ ਮੂਏ।*

ਮੈਂ ਆਪਣੇ ਬੋਲ ਨਹੀਂ ਕਹਿ ਰਿਹਾ, ਭਗਤ ਕਬੀਰ ਕਹਿ ਰਿਹਾ ਹੈ। ਪਤਾ ਨਹੀਂ ਕਿੱਥੇ ਮੈਂ ਸੁਣਾਏ ਤੇ ਮੈਨੂੰ ਆ ਕੇ ਇਕ ਸੱਜਣ ਕਹਿਣ ਲੱਗਾ, ਚੰਗਾ ਹੋਇਆ ਇਸਨੂੰ ਸਜ਼ਾ ਦਿੱਤੀ ਗਈ। ਇੰਨੇ ਕਰੜੇ ਬੋਲ ਬੋਲਦਾ ਹੈ। ਇੰਨਾ ਸਖ਼ਤ ਬੋਲਦਾ ਹੈ।

*ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ॥*
*ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ॥*

(ਅੰਗ ੬੫੪)

ਸੱਜਦੇ ਕਰਦੇ ਕਰਦੇ ਮਰ ਗਏ ਇਹ ਮੁਸਲਮਾਨ ਅਤੇ ਉਹ ਵੀ ਦਿਨ ਲੱਥੇ ਦੀ ਤਰਫ਼। ਬਾਕੀ ਤਿੰਨ ਦਿਸ਼ਾਵਾਂ ਵਿਚ ਰੱਬ ਕੋਈ ਨਹੀਂ। ਤੇ ਪੱਥਰ ਪੂਜ ਪੂਜ ਕੇ ਮਰ ਗਏ ਹਿੰਦੂ।

*ਓਇ ਲੇ ਜਾਰੇ ਓਇ ਲੇ ਗਾਡੇ*

ਜੇ ਮਰ ਜਾਣ ਤਾਂ ਇਕ ਦਫ਼ਨ ਕਰਦਾ ਹੈ, ਇਕ ਜਲਾਂਦਾ ਹੈ।

*ਤੇਰੀ ਗਤੀ ਦੁਹੂ ਨ ਪਾਈ॥*

ਹੇ ਪ੍ਰਭੂ! ਨਾ ਹਿੰਦੂਆਂ ਨੇ ਤੈਨੂੰ ਸਮਝਿਆ ਹੈ, ਨਾ ਇਹਨਾਂ ਮੁਸਲਮਾਨਾਂ ਨੇ। ਹੁਣ ਇਹ ਦੋਵੇਂ ਕਬੀਰ ਨੂੰ ਜਿਊਣ ਦੇਣਗੇ। ਇਹ ਦੋਵੇਂ ਆਰਾਮ ਨਾਲ ਬਨਾਰਸ ਵਿਚ ਕਬੀਰ ਨੂੰ ਰਹਿਣ ਦੇਣਗੇ। ਫਿਰ ਕਹਿੰਦੇ ਹਨ-



*ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥*

(ਅੰਗ ੧੧੫੮)

ਦੋਵੇਂ ਛੱਡ ਦਿੱਤੇ।

*ਪੰਡਿਤ ਮੁਲਾਂ ਜੋ ਲਿਖਿ ਦੀਆ॥ ਛਾਡਿ ਚਲੇ ਹਮ ਕਛੂ ਨ ਲੀਆ॥*

(ਅੰਗ ੧੧੫੯)

ਛੱਡਿਆ ਮੈਂ ਮੌਲਵੀ। ਛੱਡਿਆ ਮੈਂ ਬ੍ਰਾਹਮਣ ਅਤੇ ਐਲਾਨੀਆ ਕਹਿ ਰਹੇ ਹਨ-

*ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ॥*

(ਅੰਗ ੧੩੭੭)

ਇਹ ਮੇਰਾ ਗੁਰੂ ਨਹੀਂ ਹੈ। ਇਹ ਭਗਤਾਂ ਦਾ ਗੁਰੂ ਨਹੀਂ ਹੈ। ਹੋਵੇਗਾ, ਜਗਤ ਦਾ ਗੁਰੂ ਹੋਵੇਗਾ।

*ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ॥*
*ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ॥*

(ਅੰਗ ੧੩੭੭)

ਖੱਪ ਗਿਆ ਹੈ ਵੇਦਾਂ ਦੇ ਕਰਮ ਕਾਂਡ ਵਿਚ। ਇਹ ਮੇਰਾ ਗੁਰੂ ਨਹੀਂ ਹੈ। ਇਹ ਦੋਵੇਂ ਮੈਂ ਛੱਡ ਦਿੱਤੇ ਹਨ। ਹੁਣ ਕੌਣ ਕਿਸੇ ਤਰ੍ਹਾਂ ਜਿਊਣ ਦੇਵੇ। ਇਤਨੀ ਬੜੀ ਪ੍ਰਬਲ ਤਰਕ ਇਹ ਤਾਂ ਮੈਂ ਟੂਕ ਮਾਤਰ ਤੁਹਾਡੇ ਸਾਹਮਣੇ ਰੱਖੀ ਹੈ। ਨਾਮਦੇਵ ਨੇ ਇਸ ਤੋਂ ਵੀ ਬੜੀ ਗਹਿਰੀ ਚੋਟ ਕਰ ਦਿੱਤੀ ਹੈ। ਜੇਲ੍ਹ ਤਾਂ ਨਾਮਦੇਵ ਨੂੰ ਵੀ ਭੋਗਣੀ ਪਈ ਹੈ। ਤਰ੍ਹਾਂ ਤਰ੍ਹਾਂ ਦੇ ਤਸੀਹੇ ਉਸਨੂੰ ਵੀ ਦਿੱਤੇ ਗਏ। ਇਹ ਦੋਵੇਂ ਕ੍ਰਾਂਤੀਕਾਰੀ ਸਨ। ਸੰਘਰਸ਼ ਕਰਦੇ ਸਨ। ਬਨਾਰਸ ਵਿਚ ਇਹ ਗੱਲ ਧੁੰਮ ਗਈ ਕਿ ਮਗਹੱਰ ਚੱਲਿਆ ਹੈ ਤੇ ਬ੍ਰਾਹਮਣਾਂ ਨੂੰ ਦੂਜੀ ਤਰਕ ਮਿਲ ਗਈ ਕਹਿਣ ਵਾਸਤੇ ਕਿ ਅਸੀਂ ਤੁਹਾਨੂੰ ਸਮਝਾਉਂਦੇ ਸਾਂ ਕਿ ਇਹ ਪਾਗ਼ਲ ਹੈ। ਤੁਸੀਂ ਇਸਦੀ ਗੱਲ ਨਾ ਮੰਨੋ। ਇਸ ਤੋਂ ਵੱਡਾ ਹੋਰ ਕਿਹੜਾ ਪਾਗ਼ਲਪਨ ਹੁੰਦਾ ਹੈ। ਮਗਹੱਰ ਚੱਲਿਆ ਹੈ। ਉੱਥੇ ਜਿਹੜਾ ਮਰਦਾ ਹੈ, ਖੋਤੇ ਦੀ ਜੂਨ ਵਿਚ ਪੈਂਦਾ ਹੈ। ਤਾਂ ਕਬੀਰ ਇਸ ਸੰਬੰਧ ਵਿਚ ਕਹਿੰਦੇ ਹਨ-

*ਕਹਤੁ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ॥*
*ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ॥*

(ਅੰਗ ੬੯੨)

ਹਿਰਦੇ ਵਿਚ ਪ੍ਰਭੂ ਦਾ ਨਾਮ ਹੋਣਾ ਚਾਹੀਦਾ ਹੈ। ਕੀ ਬਨਾਰਸ ਤੇ ਕੀ ਮਗਹੱਰ। ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਹੈ ਤਾਂ ਸਾਰੀ ਧਰਤੀ ਕਾਸ਼ੀ-ਕਾਅਬਾ ਬਣ ਜਾਂਦੀ ਹੈ। ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਨਹੀਂ ਤਾਂ ਸਾਰੀ ਧਰਤੀ ਦੋਜ਼ਕ ਬਣ ਜਾਂਦੀ ਹੈ, ਨਰਕ ਬਣ ਜਾਂਦੀ ਹੈ।

ਸਾਡੇ ਲਈ ਸਾਰੀ ਪ੍ਰਿਥਵੀ ਕਾਸ਼ੀ ਕਾਅਬਾ ਬਣ ਗਈ ਹੈ। ਹਿਰਦੇ ਵਿਚ ਪ੍ਰਭੂ ਦਾ ਨਾਮ ਹੈ।

ਮੈਂ ਜਦ ਗੋਰਖਪੁਰ ਗਿਆ ਤਾਂ ਮੈਂ ਸ਼ੌਕੀਆ ਤੌਰ 'ਤੇ ਮਗਹਰ ਵੀ ਗਿਆ। ਇਕ ਸੱਜਣ ਨੂੰ ਕਿਹਾ ਕਿ ਮੈਨੂੰ ਲੈ ਜਾਣਾ ਹੈ ਤੇ ਫਿਰ ਵਾਪਸ ਲੈ ਆਈਂ। ਉਹ ਮੈਨੂੰ ਕਹਿੰਦੇ ਹਨ ਕਿ ਗਿਆਨੀ ਜੀ, ਮਗਹਰ ਤਾਂ ਕੋਈ ਵੀ ਨਹੀਂ ਜਾਂਦਾ। ਮੈਂ ਕਿਹਾ ਕਬੀਰ ਤਾਂ ਗਿਆ ਸੀ। ਹੈਰਾਨ ਵੀ ਸਨ। ਮੈਨੂੰ ਕਹਿਣ ਲੱਗੇ, ਤੁਸੀਂ ਕਥਾਵਾਚਕ ਹੋ, ਰੱਬ ਦੀ ਗੱਲ ਕਰਦੇ ਹੋ। ਕਿਹੜੇ ਚੱਕਰਾਂ ਵਿਚ ਪਏ ਹੋ। ਮੈਂ ਕਿਹਾ ਗੱਲ ਛੱਡ ਤੂੰ। ਤੂੰ ਸਾਨੂੰ ਲੈ ਚੱਲ ਉਥੇ। ਮੈਂ ਜਦ ਉਥੇ ਪਹੁੰਚਿਆ ਤਾਂ ਹੈਰਾਨ ਹੋਇਆ ਵੇਖ ਕੇ ਕਿ ਸਮਾਧ ਬਣੀ ਹੋਈ ਸੀ। ਇਕ ਪਾਸੇ ਬ੍ਰਾਹਮਣ ਬੈਠਾ ਹੈ, ਇਕ ਪਾਸੇ ਮੌਲਵੀ ਬੈਠਾ ਹੈ। ਬ੍ਰਾਹਮਣ ਮੈਨੂੰ ਕਹਿਣ ਲੱਗਾ ਆਪ ਯਹਾਂ ਦਕਸ਼ਨਾ ਰੱਖੀਏ। ਤੇ ਮਜੌਰ ਕਹਿਣ ਲੱਗਾ ਮੈਂ ਆਪ ਕੇ ਲੀਏ ਦੁਆ ਕਰੂੰਗਾ, ਆਪ ਨਜ਼ਰਾਨਾ ਯਹਾਂ ਭੇਟ ਕਰੀਏ। ਮੈਂ ਕਿਹਾ ਤੁਹਾਡੇ ਕੋਲੋਂ ਡਰਦਾ ਹੋਇਆ ਵਿਚਾਰਾ ਬਨਾਰਸ ਤੋਂ ਇਥੇ ਆਇਆ ਸੀ। ਤੁਸੀਂ ਇਥੇ ਵੀ ਖਹਿੜਾ ਨਹੀਂ ਛੱਡਿਆ ਇਸਦਾ। ਇਸਨੇ ਤਾਂ ਤੁਹਾਥੋਂ ਪਿੰਡ ਛੁੜਾਇਆ ਸੀ। ਉਹ ਬ੍ਰਾਹਮਣ ਮੈਨੂੰ ਕਹਿਣ ਲੱਗਾ - ਸਰਦਾਰ ਜੀ! ਆਪ ਕਿਆ ਬਾਤ ਕਰਤੇ ਹੈਂ। ਮੈਂ ਕਿਹਾ ਤੁਸੀਂ ਨਹੀਂ ਪੜ੍ਹੀ ਕਬੀਰ ਦੀ ਬਾਣੀ। ਕਬੀਰ ਕਹਿੰਦੇ ਹਨ ਇਹਨਾਂ ਦੋਹਾਂ ਤੋਂ ਪਿੱਛਾ ਛੁਡਾਉਣਾ ਹੈ ਤੇ ਮਗਹਰ ਜਾਣਾ ਹੈ, ਜਿੱਥੇ ਇਹ ਨਾ ਪਹੁੰਚਣ। ਤੇ ਤੁਸੀਂ ਇੱਕੇ ਵੀ ਪਹੁੰਚ ਗਏ। ਇਥੇ ਤਾਂ ਮਰਣ ਵਾਲਾ ਖੋਤੇ ਦੀ ਜੂਨੇ ਜਾਂਦਾ ਹੈ। ਤੁਸੀਂ ਕਿਵੇਂ ਆ ਗਏ? ਮੈਂ ਉਹਨਾਂ ਨੂੰ ਕਹਿ ਦਿੱਤਾ। ਜਿੱਥੇ ਕਬੀਰ ਬੈਠ ਜਾਏਗਾ, ਉਥੇ ਹੀ ਕਾਸ਼ੀ ਹੈ। ਕਾਸ਼ੀ ਕਾਸ਼ੀ ਨਹੀਂ ਹੈ। ਤਾਂ ਹੀ ਤੁਸੀਂ ਆਏ ਹੋ। ਤੀਰਥਾਂ ਦਾ ਜਨਮ ਸਤਿ ਪੁਰਸ਼ਾਂ ਦੇ ਕਦਮਾਂ ਤੋਂ ਹੁੰਦਾ ਹੈ। ਹੋਰ ਕੀ ਹੁੰਦੇ ਹਨ ਤੀਰਥ।

*ਕਹਿ ਕਬੀਰ ਹਉ ਭਇਆ ਉਦਾਸੁ॥*
*ਤੀਰਥੁ ਬਡਾ ਕਿ ਹਰਿ ਕਾ ਦਾਸੁ॥*

(ਅੰਗ ੩੩੧)

ਇਤਨੀ ਗੱਲ ਵੀ ਮੇਰੇ ਕੋਲੋਂ ਇਸ ਵਾਸਤੇ ਆਖੀ ਗਈ ਹੈ ਕਿਉਂਕਿ ਰਾਜਿਸਥਾਨ ਦੇ ਲੋਕ ਬਿਲਕੁਲ ਅਵਤਾਰ ਜਾਣ ਕੇ ਪੂਜਦੇ ਹਨ। ਸੰਨ 47 ਵਿਚ ਜਦ ਦਾਸ ਉਥੇ ਆਇਆ ਸੀ। ਛੋਟੀ ਜਿਹੀ ਉਮਰ ਸੀ ਉਸ ਸਮੇਂ। ਦੇਸ਼ ਦੀ ਵੰਡ ਹੋਈ ਸੀ। ਜਿਹੜੀ ਗੱਡੀ ਸਾਡੀ ਆਈ ਸੀ ਡਿਸਟ੍ਰਿਕਟ ਬੰਨੂ ਤੋਂ, ਸਿੱਧੀ ਉਥੇ ਪਹੁੰਚਾਈ ਗਈ ਅਲਵਰ। ਮਹਾਰਾਜਾ ਆਪ ਮਿਲਣ ਵਾਸਤੇ ਆਇਆ ਸੀ ਸਾਨੂੰ ਦੇਖਣ ਵਾਸਤੇ। ਤੇ ਕਿਉਂਕਿ ਅਸੀਂ ਸਾਰੇ ਲੋਕੀ ਫ਼ਰੰਟੀਅਰ ਤੋਂ ਆਏ ਸੀ, ਸਲਵਾਰਾਂ ਪਹਿਨੀਆਂ ਹੋਈਆਂ ਸਨ ਤੇ ਸ਼ਮਲੇ ਵਾਲੀਆਂ ਪੱਗਾਂ ਬੰਨ੍ਹੀਆਂ ਹੋਈਆਂ ਸਨ। ਸਿੰਘਾਂ ਨੇ ਵੀ ਤੇ ਹਿੰਦੂਆਂ ਨੇ ਵੀ। ਉਹ ਕਹਿਣ ਲੱਗਾ ਇਹ ਕਿਸ ਤਰ੍ਹਾਂ ਦੇ ਹਿੰਦੂ ਸਿੱਖ ਹਨ। ਇਹ ਤਾਂ ਮੁਸਲਮਾਨ ਲੱਗਦੇ ਹਨ, ਪਰ ਫਿਰ ਵੀ ਉਸਨੇ ਸਨਮਾਨ ਕੀਤਾ ਅਤੇ ਕਾਫ਼ੀ



ਚੰਗੀ ਵਿਵਸਥਾ ਉਸਨੇ ਬਣਾਈ। ਪਰ ਜਿਸ ਢੰਗ ਨਾਲ ਲੋਕੀਂ ਉਸਨੂੰ ਪੂਜਦੇ ਸਨ, ਉਹ ਤਾਂ ਇੰਝ ਜਾਪਦਾ ਸੀ ਜਿਵੇਂ ਰੱਬ ਦੀ ਪੂਜਾ ਕਰੀਦੀ ਹੈ। ਅਵਤਾਰਾਂ ਦੀ ਪੂਜਾ ਕਰੀਦੀ ਹੈ, ਕਿਉਂਕਿ ਧਨਾਢ ਵੀ ਹੈ। ਮਹਿਲਾਂ ਵਿਚ ਰਹਿੰਦਾ ਹੈ। ਰਾਜਾ ਵੀ ਹੈ। ਆਮ ਲੋਕਾਂ ਦੀ ਦ੍ਰਿਸ਼ਟੀ ਵਿਚ ਬਸ ਇਹੀ ਰਾਜੇ ਹਨ, ਮਹਾਰਾਜੇ ਹਨ, ਅਵਤਾਰ ਹਨ। ਫਿਰ ਇਹ ਰਾਜਿਆਂ ਨੂੰ ਬੁਲਾਉਂਦੇ ਹਨ ਅੰਨ ਦਾਤਾ। ਧਨਵਾਨ ਨੂੰ ਕਹਿੰਦੇ ਹਨ ਅੰਨ ਦਾਤਾ। ਗੱਲ ਬਾਤ ਕਰਦਿਆਂ ਗ਼ਰੀਬ ਅੰਨ ਦਾਤਾ ਕਹੇਗਾ। ਅੰਨ ਪਾਣੀ ਦਾ ਤੂੰ ਹੀ ਦਾਤਾ। ਤੂੰ ਹੀ ਦੇਣ ਵਾਲਾ ਹੈਂ। ਇਹ ਉਸ ਇਲਾਕੇ ਦੀ ਭਾਸ਼ਾ ਹੈ। ਫਿਰ ਸਹਿਜੇ ਸਹਿਜੇ ਇਹ ਪਰੰਮਪਰਾ ਸਾਧੂਆਂ ਨਾਲ ਵੀ ਜੁੜੀ। ਸੰਤਾਂ ਨਾਲ ਵੀ ਜੁੜੀ। ਫਿਰ ਸੰਤਾਂ ਨੂੰ ਮਹਾਰਾਜ ਆਖਣ ਲੱਗ ਪਏ। ਰਾਜਾ ਆਖਣ ਲੱਗ ਪਏ। ਅੱਜ ਦਾ ਜਿਹੜਾ ਹੁਕਮ ਆਇਆ ਹੈ, ਬਾਰ ਬਾਰ ਮਹਾਰਾਜ, ਇਹ ਸ਼ਬਦ ਬਾਰ ਬਾਰ ਆਇਆ ਹੈ। ਇਹ ਸ਼ਬਦ ਹੈ ਵੀ ਰਾਜਿਸਥਾਨੀ ਭਾਸ਼ਾ ਵਿਚ।

ਭੂਮਿਕਾ ਇੰਝ ਮਿਲਦੀ ਹੈ, ਕਵੀ ਸੰਤੋਖ ਸਿੰਘ ਜੀ ਦੀਆਂ ਲਿਖਤਾਂ ਤੋਂ ਕਿ ਕੋਈ ਮਾਰਵਾੜੀ ਸਾਧੂ ਆਇਆ ਸੀ। ਮਾਰਵਾੜ ਇਕ ਸ਼ਹਿਰ ਹੈ। ਰਿਆਸਤ ਸੀ। ਰਜਵਾੜਾ ਸੀ ਰਾਜਸਥਾਨ ਦਾ, ਪਰ ਵੱਡੀ ਸਟੇਟ ਸੀ। ਕਿਸੇ ਹੱਦ ਤੱਕ ਸਾਰੀ ਰਾਜਿਸਥਾਨੀ ਭਾਸ਼ਾ ਨੂੰ ਮਾਰਵਾੜੀ ਭਾਸ਼ਾ ਕਹਿੰਦੇ ਹਨ। ਕਹਿੰਦੇ ਹਨ, ਕੋਈ ਮਾਰਵਾੜੀ ਸਾਧੂ ਪਾਤਿਸ਼ਾਹ ਦੇ ਕੋਲ ਆਇਆ ਜੋ ਠੇਠ ਮਾਰਵਾੜੀ ਬੋਲਦਾ ਸੀ। ਰਾਜਿਸਥਾਨੀ ਵਿਚ ਜੋਦੜੀ ਕਰਦਾ ਸੀ। ਬੇਨਤੀ ਕਰਦਾ ਸੀ। ਉਸਦੇ ਪ੍ਰਤੀ ਮੇਰੇ ਪਾਤਿਸ਼ਾਹ ਨੇ ਇਹ ਦੋ ਵਾਕ ਉਚਾਰਨ ਕੀਤੇ ਹਨ। ਉਸਨੂੰ ਸਮਝਾਇਆ ਹੈ। ਇਸ ਤਰੀਕੇ ਨਾਲ ਧੰਨ ਗੁਰੂ ਗ੍ਰੰਥ ਸਾਹਿਬ ਵਿਚ ਸਮੁੱਚੇ ਦੇਸ਼ ਦੀਆਂ ਪ੍ਰਾਂਤਿਕ ਭਾਸ਼ਾਵਾਂ ਤਾਂ ਹਨ, ਕੁਝ ਵਿਦੇਸ਼ੀ ਭਾਸ਼ਾਵਾਂ ਦੀ ਝਲਕ ਵੀ ਮਿਲਦੀ ਹੈ। ਜਿਵੇਂ ਪਰਸ਼ੀਅਨ ਹੈ, ਅਰਬੀ ਹੈ। ਕੁਝ ਹੋਰ ਭਾਸ਼ਾਵਾਂ ਦੀ ਵੀ ਝਲਕ ਮਿਲਦੀ ਹੈ।

*ਟੋਡੀ ਮਹਲਾ ੫॥*

*ਗਰਬਿ ਗਹਿਲੜੋ ਮੂੜੜੋ ਹੀਓ ਰੇ॥ ਹੀਓ ਮਹਰਾਜ ਰੀ ਮਾਇਓ॥*

*ਗਰਬਿ ਗਹਿਲੜੋ*- ਗਰਬਿ=ਅਹੰਕਾਰ। ਹੇ ਮਹਾਰਾਜ! ਇਥੇ ਮਹਾਰਾਜ ਤੋਂ ਮੁਰਾਦ ਕਿਤੇ ਪ੍ਰਮਾਤਮਾ ਨਾ ਲੈਣਾ। ਸੰਬੋਧਨ ਸ਼ਬਦ ਉੱਥੇ ਇਹੀ ਹਨ। ਥੋੜਾ ਜਿਹਾ ਮਹਾਨ ਮਨੁੱਖ ਹੈ, ਮਹਾਰਾਜ, ਰਾਜਾ, ਮਹਾਰਾਜਾ ਕਰਕੇ ਬੁਲਾਉਂਦੇ ਹਨ।

*ਗਰਬਿ ਗਹਿਲੜੋ ਮੂੜੜੋ ਹੀਓ ਰੇ॥*
*ਹੀਓ ਮਹਰਾਜ ਰੀ ਮਾਇਓ॥ ਡੀਹਰ ਨਿਆਈ ਮੋਹਿ ਫਾਕਿਓ ਰੇ॥ ਰਹਾਉ॥*
*ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ॥*

ਦਰਅਸਲ ਇਸ ਸ਼ਬਦ ਵਿਚ ਮੋਹ, ਅਹੰਕਾਰ ਤੇ ਲੋਭ ਦਾ ਸਤਿਗੁਰਾਂ ਨੇ ਵਿਸਥਾਰ ਸਹਿਤ ਜ਼ਿਕਰ ਕੀਤਾ ਹੈ। ਹਰ ਮਨੁੱਖ ਦੇ ਅੰਦਰ ਇਹਨਾਂ ਪੰਜਾਂ ਦੇ ਵਿਚੋਂ ਇਕ ਪ੍ਰਧਾਨ ਹੁੰਦਾ

ਹੈ। ਸਾਰੇ ਪ੍ਰਧਾਨ ਨਹੀਂ ਹੁੰਦੇ। ਜਿਵੇਂ ਸਰੀਰਕ ਅੰਗਾਂ ਵਿਚੋਂ ਲਈਏ। ਕਿਸੇ ਦੀਆਂ ਅੱਖਾਂ ਬੜੀਆਂ ਤੇਜ਼ ਹਨ। ਬਾਕੀਆਂ ਨਾਲੋਂ ਜ਼ਿਆਦਾ ਦੇਖ ਲੈਂਦਾ ਹੈ। ਬੜਾ ਦੂਰ ਤੱਕ ਦੇਖ ਲੈਂਦਾ ਹੈ। ਬੜੇ ਬਰੀਕ ਅੱਖਰ ਪੜ੍ਹ ਲੈਂਦਾ ਹੈ। ਆਮ ਬੰਦਾ ਨਹੀਂ ਪੜ੍ਹ ਸਕਦਾ। ਕਈਆਂ ਦੇ ਕੰਨ ਬੜੇ ਤਿੱਖੇ ਹੁੰਦੇ ਹਨ। ਕਈਆਂ ਦੇ ਦੰਦ ਇਤਨੇ ਮਜ਼ਬੂਤ ਹਨ ਕਿ 80-90 ਸਾਲ ਤੱਕ ਵੀ ਨਹੀਂ ਟੁੱਟਦੇ। ਕਈਆਂ ਦੇ ਪੈਰਾਂ ਵਿਚ ਇਤਨੀ ਮਜ਼ਬੂਤੀ ਹੈ ਕਿ ਚੱਲਦਿਆਂ ਥੱਕਦੇ ਨਹੀਂ। ਲਗਪਗ 100 ਤੋਂ ਵੀ ਟੱਪਿਆ ਹੈ ਬਾਬਾ ਲਛਮਣ ਸਿੰਘ, ਬਿਰਧ ਬਾਬਾ। ਇਹ ਸਾਰਾ ਦਿਨ ਚੱਲਦਾ ਰਹਿੰਦਾ ਹੈ। ਥੱਕਦਾ ਹੀ ਨਹੀਂ। ਮੈਂ ਹੈਰਾਨ ਹਾਂ, ਇਸਦੇ ਪੈਰਾਂ ਵਿਚ ਕੁਦਰਤ ਨੇ ਸਮਰੱਥਾ ਜ਼ਿਆਦਾ ਹੀ ਪਾਈ ਹੈ। ਦਸ ਕਦਮ ਚੱਲਦਾ ਬੰਦਾ ਥੱਕ ਜਾਂਦਾ ਹੈ। ਜਵਾਨ ਥੱਕ ਜਾਂਦੇ ਹਨ। ਇਹ ਬਿਰਧ ਹੋ ਕੇ ਸਾਰਾ ਦਿਨ ਘੁੰਮਦਾ ਰਹਿੰਦਾ ਹੈ। ਬਾਬਾ ਦਰਸ਼ਨ ਸਿੰਘ ਜੀ ਕੁਲੀ ਵਾਲੇ ਵੀ ਮਹਾਂਪੁਰਸ਼ ਨੂੰ ਕਹਿੰਦੇ ਹਨ। ਮੈਂ 60 ਸਾਲਾਂ ਤੋਂ ਇਹਨਾਂ ਨੂੰ ਜਾਣਦਾ ਹਾਂ। ਇਸੇ ਤਰ੍ਹਾਂ ਮਸਤਾਨੀ ਬਿਰਤੀ। ਰਾਤ ਨੂੰ ਸੌਂਦਾ ਹੈ ਛੱਤਰੀ ਤਾਣ ਕੇ। ਹੋਰ ਕੋਈ ਚੀਜ਼ ਗੁੰਮ ਹੋ ਜਾਏ, ਇਹ ਅਪਸੈੱਟ ਨਹੀਂ ਹੁੰਦਾ, ਪਰ ਇਸਦਾ ਛਾਤਾ ਕਿਤੇ ਗੁੰਮ ਹੋ ਜਾਏ ਤਾਂ ਜਿੰਨੇ ਚਿਰ ਤੱਕ ਨਵਾਂ ਲੈ ਨਾ ਲਵੇ, ਇਸਨੂੰ ਚੈਨ ਨਹੀਂ ਆਵੇਗਾ।

ਮੈਂ ਅੰਦਾਜ਼ਾ ਲਾਇਆ ਹੈ ਕਿ ਇਸਦੇ ਪੈਰਾਂ ਵਿਚ ਤਾਕਤ ਜ਼ਿਆਦਾ ਹੈ। ਕਈਆਂ ਦੀਆਂ ਬਾਹਾਂ ਵਿਚ ਤਾਕਤ ਬੜੀ ਜ਼ਿਆਦਾ ਹੁੰਦੀ ਹੈ। ਵੱਖ ਵੱਖ ਢੰਗ ਦੀ ਮਜ਼ਬੂਤੀ ਹੁੰਦੀ ਹੈ ਪਰ ਇੰਦਰੇ ਸਾਰੇ ਆਪਸ ਵਿਚ ਜੁੜੇ ਹੁੰਦੇ ਹਨ। ਅਲੱਗ ਅਲੱਗ ਨਹੀਂ ਹਨ। ਜਿਵੇਂ ਸਾਰੇ ਸਾਰਾ ਦਾ ਸਮੂਹ ਇਕੱਠਾ ਹੈ, ਇਸੇ ਤਰੀਕੇ ਨਾਲ ਕਾਮ ਅਲੱਗ ਨਹੀਂ ਹੈ। ਕ੍ਰੋਧ ਅਲੱਗ ਨਹੀਂ ਹੈ। ਲੋਭ ਅਲੱਗ ਨਹੀਂ ਹੈ। ਪੰਜੇ ਇਕੱਠੇ ਜੁੜੇ ਹਨ ਅਤੇ ਇਹਨਾਂ ਦੀ ਸੰਤਾਨ ਹੈ ਲੰਮੀ ਚੌੜੀ ਇਕੱਠੀ ਜੁੜੀ। ਅਲੱਗ ਅਲੱਗ ਨਹੀਂ ਹੈ। ਪਰ ਜਿਵੇਂ ਇਕੱਠੇ ਰਹਿਣ ਤਾਂ ਘਰ ਵਿਚ ਇਕ ਮੁੱਖੀਆ ਹੁੰਦਾ ਹੈ। ਵੱਡਾ ਚੌੜਾ ਕੁਟੰਬ ਹੋਵੇ ਤਾਂ ਕੁਟੰਬ ਦੇ ਵਿਚ ਇਕ ਮੁਖੀਆ ਹੁੰਦਾ ਹੈ। ਉਸਦੀ ਜ਼ਿਆਦਾ ਚੱਲਦੀ ਹੈ। ਤਾਂ ਜਿਹੜੇ ਪੰਜ ਹਨ ਨਾ, ਇਹਨਾਂ ਦੇ ਵਿਚ ਇਕ ਮੁੱਖੀਆ ਹੁੰਦਾ ਹੈ ਤੇ ਹਰ ਘਰ ਵਿਚ ਮੁੱਖੀਆ ਅਲੱਗ ਅਲੱਗ ਹੈ। ਕਿਧਰੇ ਕ੍ਰੋਧ ਮੁੱਖੀਆ ਹੁੰਦਾ ਹੈ। ਕਿਧਰੇ ਲੋਭ ਮੁੱਖੀਆ ਹੁੰਦਾ ਹੈ। ਕਿਧਰੇ ਹੰਕਾਰ ਮੁੱਖੀਆ ਹੁੰਦਾ ਹੈ। ਕਿਧਰੇ ਮੋਹ ਮੁੱਖੀਆ ਹੁੰਦਾ ਹੈ। ਇਸ ਵਾਸਤੇ ਸਾਰੇ ਲੋਕਾਂ ਦੇ ਸੁਭਾਅ ਅਲੱਗ ਅਲੱਗ ਹਨ, ਕਿਉਂਕਿ ਸਾਰਿਆਂ ਦੇ ਮੁੱਖੀ ਅਲੱਗ ਅਲੱਗ ਹਨ।

ਇਕ ਮਨੁੱਖ ਜੇਕਰ ਕ੍ਰੋਧੀ ਨਹੀਂ ਹੈ ਤਾਂ ਇਸਦਾ ਇਹ ਮਤਲਬ ਵੀ ਨਹੀਂ ਕਿ ਉਹ ਹੰਕਾਰੀ ਨਹੀਂ ਹੈ, ਕਾਮੀ ਨਹੀਂ ਹੈ। ਕੋਈ ਹੋਰ ਮੁੱਖੀਆ ਹੋਵੇਗਾ। ਕਿਸੇ ਵਿਚ ਕ੍ਰੋਧ ਮੁੱਖੀਆ ਹੋਵੇਗਾ। ਵੇਖਣ ਵਿਚ ਕ੍ਰੋਧ ਟੱਪਕੇਗਾ। ਉਸਦੇ ਕਦਮਾਂ ਵਿਚ ਕ੍ਰੋਧ ਦੀ ਗਤੀ ਹੋਵੇਗੀ। ਹੱਥਾਂ ਨਾਲ ਕੁਝ ਕਰੇਗਾ ਤਾਂ ਕਰਦਿਆਂ ਹੋਇਆਂ ਹੱਥ ਹੀ ਦੱਸਣਗੇ ਕ੍ਰੋਧ। ਕੋਈ ਇਕ ਪ੍ਰਧਾਨ ਹੁੰਦਾ ਹੈ, ਬਾਕੀ ਉਸਦੇ ਤਾਬਿਆ ਹੁੰਦੇ ਹਨ। ਜੇ ਹੰਕਾਰ ਮੁੱਖੀ ਹੈ ਤਾਂ ਐਸਾ ਮਨੁੱਖ ਨਾ ਕਿਸੇ ਦੀ



ਸੁਣੇਗਾ, ਨਾ ਮੰਨੇਗਾ, ਨਾ ਕਿਸੇ ਦੀ ਚੱਲਣ ਦੇਵੇਗਾ। ਅਹੰਗ ਕਿ ਮੈਂ ਹਾਂ। ਮੇਰੀ ਚੱਲੇਗੀ, ਤੇਰੀ ਨਹੀਂ। ਮੈਂ ਹਾਂ, ਤੂੰ ਕੀ ਹੈਂ? ਤੂੰ ਕੁਝ ਵੀ ਨਹੀਂ। ਦੂਜੇ ਨੂੰ ਗਿਣਤੀ ਮਿਣਤੀ ਵਿਚ ਨਹੀਂ ਲਿਆਵੇਗਾ, ਦੂਜੇ ਨੂੰ ਬਰਾਬਰੀ ਨਹੀਂ ਦੇਵੇਗਾ। ਕਿਸੇ ਕੀਮਤ ਵਿਚ ਨਹੀਂ ਦੇਵੇਗਾ। ਜੇਕਰ ਦੂਜੇ ਨੇ ਸਿਰ ਬਰਾਬਰ ਕਰਨ ਦੀ ਕੋਸ਼ਿਸ ਕੀਤੀ, ਜੇਕਰ ਉਹ ਤਾਕਤ ਦੇ ਵਿਚ ਹੋਇਆ ਤਾਂ ਐਸਾ ਵੀ ਹੋ ਸਕਦਾ ਹੈ ਕਿ ਸਿਰ ਨੂੰ ਕੱਟ ਕੇ ਵੀ ਪਰੇ ਸੁੱਟ ਸਕਦਾ ਹੈ।

ਜਿਹੜੇ ਜਿਹੜੇ ਸਿਰ ਥੋੜਾ ਜਿਹਾ ਉੱਠੇ ਸਨ, ਹਿਟਲਰ ਨੇ ਢਾਈ ਕਰੋੜ ਸਿਰ ਵੱਢ ਦਿੱਤੇ। ਮਹਿਸੂਸ ਹੋਇਆ ਇਹ ਸਿਰ ਮੇਰੀ ਬਰਾਬਰੀ ਕਰ ਸਕਦਾ ਹੈ। ਇਹ ਸਿਰ ਕਿਸੇ ਵਕਤ ਉੱਠ ਸਕਦਾ ਹੈ। ਕਿਉਂ ਉੱਠੇ? ਸਿਰਫ ਮੇਰਾ ਹੀ ਸਿਰ ਉੱਠਣਾ ਚਾਹੀਦਾ ਹੈ। ਬਾਕੀਆਂ ਦੇ ਸਿਰ ਝੁੱਕਣੇ ਹੀ ਚਾਹੀਦੇ ਹਨ। ਤਿੰਨ ਕਰੋੜ ਬੰਦਿਆਂ ਨੂੰ ਮਾਰ ਕੇ ਤੇ ਤਿੰਨ ਕਰੋੜ ਨੂੰ ਉਜਾੜ ਕੇ ਮਾਉਸੇ ਤੁੰਗ ਨੇ ਚਾਈਨਾ ਵਿਚ ਕ੍ਰਾਂਤੀ ਲਿਆਂਦੀ ਸੀ। ਜਿਸਦਾ ਸਿਰ ਉੱਠੇਗਾ, ਕੁੱਚਲ ਦੇਵਾਂਗੇ। ਸਮਰੱਥਾ ਨਹੀਂ ਹੈ। ਤਾਕਤ ਨਹੀਂ ਹੈ। ਹੰਕਾਰੀ ਹੈ। ਤਾਂ ਕਿਸੇ ਹੋਰ ਤਰੀਕੇ ਨਾਲ ਆਪਣੀ ਬਿਰਤੀ ਦੇ ਵਿਚ, ਆਪਣੇ ਸੁਭਾਅ ਦੇ ਵਿਚ ਇਸਨੂੰ ਬਰਾਬਰੀ ਨਹੀਂ ਦੇਵੇਗਾ। ਉਸਦੀ ਗਿਣਤੀ ਮਿਣਤੀ ਨਹੀਂ ਕਰੇਗਾ। ਹੰਕਾਰ ਪ੍ਰਧਾਨ ਹੈ ਤਾਂ ਇਹ ਜ਼ਾਲਮ ਹੋ ਹੀ ਜਾਏਗਾ। ਲੋਭ ਪ੍ਰਧਾਨ ਹੈ। ਬਾਕੀ ਜ਼ੇਰੇ-ਅਸਰ ਹਨ। ਬਾਕੀ ਸਾਰੇ ਮੌਜੂਦ ਹਨ। ਜੇਕਰ ਮੁੱਖੀਆ ਲੋਭ ਹੈ ਤਾਂ ਚੋਰ ਹੋ ਹੀ ਜਾਏਗਾ। ਬੇਈਮਾਨ ਹੋ ਹੀ ਜਾਏਗਾ। ਧੋਖੇਬਾਜ਼ ਹੋ ਹੀ ਜਾਏਗਾ। ਕਾਮ ਪ੍ਰਧਾਨ ਹੈ, ਬਾਕੀ ਜ਼ੇਰੇ-ਅਸਰ ਹਨ। ਹਰ ਵਕਤ ਸੋਚਣੀ ਵਿਚਾਰਾਂ ਵਿਚ ਇਹ ਹੀ। ਇਹ ਜਗ੍ਹਾ ਜਗ੍ਹਾ ਹਰ ਇਕ ਦੀ ਇੱਜ਼ਤ ਅਸਮਤ ਲੁੱਟੇਗਾ। ਹੋਰ ਕੀ ਕਰੇਗਾ? ਜੇਕਰ ਤਾਕਤ ਦੇ ਵਿਚ ਹੋਇਆ।

ਮੋਹ ਪ੍ਰਧਾਨ ਹੈ ਤਾਂ ਇਹ ਐਸੀ ਘੁੰਮਣ ਘੇਰੀ ਵਿਚ ਫੱਸਿਆ ਹੋਵੇਗਾ। ਮੋਹ ਤੋਂ ਮੁਰਾਦ ਇਹ ਹੈ ਜੋ ਮੇਰਾ ਹੈ, ਬਸ ਉਸੇ ਨਾਲ ਹੀ ਪ੍ਰੇਮ ਹੈ, ਬਾਕੀ ਨਾਲ ਨਹੀਂ। ਜੋ ਮੇਰਾ ਹੈ, ਉਹ ਬਚਣਾ ਚਾਹੀਦਾ ਹੈ, ਭਾਵੇਂ ਸਾਰੇ ਜੱਲ ਜਾਣ। ਜੋ ਮੇਰਾ ਹੈ, ਉਹ ਕਾਇਮ ਰਹਿਣਾ ਚਾਹੀਦਾ ਹੈ, ਭਾਵੇਂ ਸਾਰੇ ਮਿੱਟ ਜਾਣ। ਜੋ ਮੇਰਾ ਨਹੀਂ, ਉਸਦੇ ਨਾਲ ਮੋਹ ਕਾਹਦਾ। ਮੋਹ ਮੇਰੇ ਨਾਲ ਹੁੰਦਾ ਹੈ। ਆਪਣੇ ਘਰ ਵਿਚ ਜੋ ਮੇਰਾ ਹੈ, ਮੋਹ ਹੈ। ਮਕਾਨ ਵਿਚ ਇਕ ਨਿੱਕੀ ਜਿਹੀ ਦੀਵਾਰ ਵਿਚ ਦਰਾੜ ਵੀ ਪੈ ਜਾਏ ਤਾਂ ਹੋ ਸਕਦਾ ਹੈ ਕਿ ਦੁੱਖੀ ਹੋਵੇ, ਕਿਉਂਕਿ ਮੋਹ ਹੈ। ਬਹੁ-ਗਿਣਤੀ ਵਿਚ ਹੰਕਾਰ ਪ੍ਰਧਾਨ ਹੋਵੇ ਤਾਂ ਜਿਹੜਾ ਸਮਾਜ ਬਣਦਾ ਹੈ, ਜਿਹੜੀ ਰਾਜਨੀਤੀ ਬਣਦੀ ਹੈ, ਸਵਾਇ ਜ਼ੁਲਮ ਦੇ ਹੋਰ ਕੁਝ ਨਹੀਂ ਹੁੰਦਾ। ਸਵਾਇ ਬੇਇਨਸਾਫ਼ੀਆਂ ਦੇ ਹੋਰ ਕੁਝ ਨਹੀਂ ਹੁੰਦਾ।

ਹੰਕਾਰ ਹੈ। ਇਹ ਮਨੁੱਖ ਹਰ ਗੱਲ ਵਿਚ ਨਾਂਹ ਕਰੇਗਾ, ਹਾਂ ਨਹੀਂ ਕਰੇਗਾ। ਸਾਡੇ ਦੇਸ਼ ਵਿਚ ਚਪੜਾਸੀ ਤੋਂ ਲੈ ਕੇ ਅਫ਼ਸਰ ਤੱਕ ਕਿਸੇ ਵੀ ਦਫ਼ਤਰ ਵਿਚ ਚੱਲੇ ਜਾਉ, ਨਾਂਹ ਪਹਿਲਾਂ ਸਿਖੀ ਹੋਈ ਹੈ। ਹੁਣ ਬਾਹਰ ਵਿਦੇਸ਼ੀ ਵੀ ਮੰਨਦੇ ਹਨ ਕਿ ਹੰਕਾਰੀ ਦੇਸ਼ ਹੈ। ਆਪ ਨੂੰ ਸ਼ਾਇਦ ਪਤਾ ਹੋਵੇ, ਜੁਰਮ ਕਰਾਰ ਦੇ ਦਿੱਤਾ ਗਿਆ ਹੈ ਚੀਨ ਦੇ ਵਿਚ ਕਿ ਕੋਈ ਸਰਕਾਰੀ ਅਫ਼ਸਰ

ਨਾਂਹ ਨਹੀਂ ਕਰ ਸਕਦਾ। ਜੇਕਰ ਕੰਮ ਨਹੀਂ ਹੋ ਸਕਦਾ। ਕਾਨੂੰਨ ਦੇ ਦਾਇਰੇ ਵਿਚ ਵੀ ਨਹੀਂ ਤਾਂ ਅਗਲੇ ਨੂੰ ਢੰਗ ਦੇ ਨਾਲ ਸਮਝਾਵੇ ਕਿ ਚੋਟ ਨਾ ਲੱਗੇ। ਮੂੰਹ 'ਚੋਂ ਨਾਂਹ ਨਹੀਂ ਕਰ ਸਕਦਾ। ਪਰ ਇੱਥੇ ਤਾਂ ਟਿਕਟ ਲੈਣ ਤੁਸੀਂ ਜਾਉ ਰੇਲ ਦੀ। ਤੇ ਭਾਵੇਂ ਸਾਰੀਆਂ ਸੀਟਾਂ ਖ਼ਾਲੀ ਹੋਣ, ਪਹਿਲੇ ਤਾਂ ਬਾਬੂ ਨੇ ਕਹਿਣਾ ਹੈ ਨਹੀਂ ਹੈ, ਨਾਂਹ। ਹੰਕਾਰੀ। ਪਹਿਲੇ ਇਸਨੂੰ ਵੀ ਦੱਸੀਏ ਅਸੀਂ ਵੀ ਕੁਝ ਹਾਂ। ਐਵੇਂ ਥੋੜ੍ਹੀ ਹਾਂ।

ਇਹ ਤਾਂ ਮੈਂ ਇਕ ਨਿੱਕਾ ਜਿਹਾ ਉਦਾਹਰਨ ਪਿਆ ਦਿੰਦਾ ਹਾਂ। ਪਰਿਵਾਰ ਦੇ ਵਿਚ ਅਹੰਕਾਰ, ਸਮਾਜ ਦੇ ਵਿਚ ਹੰਕਾਰ, ਰਾਜਨੀਤੀ ਵਿਚ ਹੰਕਾਰ। ਬੜਾ ਪ੍ਰਬਲ। ਮਾੜਾ ਮੋਟਾ ਐਮ. ਪੀ. ਕਿਧਰੇ ਲੰਘਦਾ ਹੈ। ਦਸ ਵੀਹ ਜੀਪਾਂ ਅੱਗੇ, ਦਸ ਵੀਹ ਜੀਪਾਂ ਪਿੱਛੇ। ਪਤਾ ਨਹੀਂ ਕਿਧਰੋਂ ਹੈਂ ਗ਼ਰੀਬ ਦੇਸ਼। ਤੇ ਕਰੋੜਾਂ ਰੁਪਏ ਖ਼ਰਚ ਹੋ ਜਾਂਦੇ ਹਨ ਇਹਨਾਂ ਦੀ ਆਵਾਜਾਈ ਵਿਚ। ਇਹਨਾਂ ਦੇ ਜਲਸਿਆਂ 'ਤੇ।

ਇਕ ਨਿੱਕੇ ਜਿਹੇ ਸ਼ਹਿਰ ਵਿਚ ਦਾਸ ਕਥਾ ਕਰ ਰਿਹਾ ਸੀ, ਇੰਗਲੈਂਡ ਵਿਚ ਤੇ ਨਾਲ ਗੁਰਦੁਆਰੇ ਦੇ ਚਰਚ ਸੀ। ਗਿਆਨੀ ਅਨੂਪ ਸਿੰਘ ਜੀ ਗ੍ਰੰਥੀ ਸਨ। ਮੈਨੂੰ ਕਹਿਣ ਲੱਗੇ ਮਸਕੀਨ ਜੀ! ਅੱਜ ਇਥੇ ਥੈਚਰ ਨੇ ਆਉਣਾ ਹੈ। ਉਦੋਂ ਉਹ ਪ੍ਰਾਇਮ-ਮਨਿਸਟਰ ਸੀ ਉੱਥੇ। ਮੈਂ ਕਿਹਾ ਕਿਸ ਵਕਤ ਆਉਣਾ ਹੈ। ਕਹਿੰਦੇ 15-20 ਮਿੰਟਾਂ ਤੱਕ ਆਉਣ ਵਾਲੀ ਹੈ। ਤੇ ਮੈਂ ਕਿਹਾ ਨਾ ਪੁਲਿਸ, ਨਾ ਕੋਈ ਸਕਿਉਰਟੀ, ਨਾ ਕੋਈ ਚਰਚ ਦੇ ਵਿਚ ਪਹਿਰਾ। ਕਹਿੰਦਾ ਹੈ, ਇੱਥੇ ਇਹ ਗੱਲ ਨਹੀਂ ਹੈ। ਵਾਕਿਆ ਹੀ ਇਕ ਸਾਧਾਰਣ ਬੰਦੇ ਦੀ ਤਰ੍ਹਾਂ ਕਾਰ ਦੇ ਵਿਚ ਆਈ ਅਤੇ ਚਰਚ ਦੇ ਵਿਚ ਪ੍ਰਾਰਥਨਾ ਕਰਕੇ ਚਲੀ ਗਈ। ਪ੍ਰਾਇਮ-ਮਨਿਸਟਰ ਸੀ। ਇਹ ਬਹੁਤਾ ਗ਼ੁਬਾਰ ਤੁਹਾਨੂੰ ਇਸ ਦੇਸ਼ ਵਿਚ ਮਿਲੇਗਾ। ਇਹ ਸਾਰੇ ਅਡੰਬਰ ਇਥੇ ਹੀ ਮਿਲਣਗੇ। ਮਨੁੱਖ ਦਾ ਹੰਕਾਰ ਇਤਨਾ ਵੱਧ ਗਿਆ ਹੈ ਕਿ ਭਾਵੇਂ ਆਪਣੇ ਆਪ ਦਾ ਆਪ ਹੀ ਵੈਰੀ ਹੋਵੇ, ਹੋਰ ਕੋਈ ਵੈਰੀ ਨਹੀਂ। ਤਾਂ ਵੀ ਚਾਰ ਸਟੈਨ ਗੰਨ ਵਾਲੇ ਅੱਗੇ ਤੇ ਪਿੱਛੇ ਰੱਖੇਗਾ ਕਿ ਮੈਂ ਕੁਝ ਹਾਂ। ਐਵੇਂ ਨਿਕੰਮੀਆਂ ਗੱਲਾਂ। ਇਹ ਗ਼ਰੀਬ ਦੇਸ਼ ਦੇ ਉੱਤੇ ਇਤਨਾ ਬੋਝ। ਹੰਕਾਰ ਪ੍ਰਧਾਨ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਸ ਪਾਵਨ ਪਵਿੱਤਰ ਵਾਕ ਦੇ ਵਿਚ ਸਾਧੂ ਨੂੰ ਬਾਰ ਬਾਰ ਮਹਾਰਾਜ ਕਰਕੇ ਸੰਬੋਧਨ ਕੀਤਾ ਹੈ ਰਾਜਿਸਥਾਨੀ ਭਾਸ਼ਾ ਵਿਚ। ਹੇ ਮਹਾਰਾਜ ! ਇਹ ਜਿਹੜਾ ਜੀਵ ਹੈ, ਇਹ ਗਰਭ ਨਾਲ ਗਹੇਲਿਆ ਹੋਇਆ, ਪਕੜਿਆ ਹੋਇਆ ਹੈ। ਹੰਕਾਰ ਦੀ ਪਕੜ ਦੇ ਵਿਚ ਹੈ ਤੇ ਜਿਸਦੀ ਪਕੜ ਵਿਚ ਜਿਹੜਾ ਹੋਵੇਗਾ, ਉਸ ਦੀ ਗ਼ੁਲਾਮੀ ਕਰਨੀ ਪਵੇਗੀ। ਮਨੁੱਖ ਹੰਕਾਰ ਦਾ ਗ਼ੁਲਾਮ ਹੈ ਤੇ ਹੰਕਾਰ ਜੋ ਚਾਹੁੰਦਾ ਹੈ। ਹੇ ਮਹਾਰਾਜ! ਉਹ ਸਾਧੂ ਨੂੰ ਸੰਬੋਧਨ ਕਰਦਿਆਂ ਹੋਇਆਂ ਕਹਿੰਦੇ ਹਨ, ਮਨੁੱਖ ਉਹੀ ਕੁਝ ਕਰਦਾ ਹੈ। ਫਿਰ ਬੰਦਾ ਉਹੀ ਕੁਝ ਕਰਦਾ ਹੈ।

*ਗਰਬਿ ਗਹਿਲੜੋ ਮੂੜੜੋ ਹੀਓ ਰੇ॥*

ਇਹ ਜਿਹੜਾ ਜੀਵ ਹੈ। ਇਹ ਜਿਹੜਾ ਹੀਅੜਾ ਹੈ, ਇਤਨਾ ਮੂਰਖ ਹੈ। ਇਤਨਾ



ਅਚੇਤ ਹੈ। ਮੂਰਖ ਸ਼ਬਦ ਬਣਿਆ ਹੈ ਮੂਰਸ਼ਤ ਤੋਂ, ਬੇਹੋਸ਼ੀ ਤੋਂ। ਅਚੇਤ ਹੈ। ਮੂਰਸ਼ਤ ਹੈ। ਹੰਕਾਰ ਦੀ ਗਰਿੱਫਤ ਵਿਚ ਹੈ। ਹੰਕਾਰ ਨੇ ਇਸਨੂੰ ਗ਼ੁਲਾਮ ਬਣਾਇਆ ਹੋਇਆ ਹੈ।

*ਡੀਹਰ ਨਿਆਈ ਮੋਹਿ ਫਾਕਿਓ ਰੇ॥*

ਇਹ ਇੰਝ ਫੱਸਿਆ ਹੋਇਆ ਹੈ ਮੋਹ ਵਿਚ। ਹੁਣ ਦੂਜਾ ਸ਼ਬਦ ਮੋਹ ਹੈ। ਜਿਵੇਂ ਮੱਛੀ ਜਾਲ ਵਿਚ ਫਸੀ ਹੁੰਦੀ ਹੈ। ਨਿਕਲਦੀ ਹੀ ਨਹੀਂ। ਜਿਵੇਂ ਇਕ ਆਮ ਕਹਾਵਤ ਪ੍ਰਚਲਿਤ ਹੈ ਕਿ ਪਾਣੀ ਦੇ ਵਿਚ ਮੁਰਦੇ ਤਾਂ ਤੈਰਦੇ ਹਨ, ਜ਼ਿੰਦਾ ਡੁੱਬ ਜਾਂਦੇ ਹਨ। ਇਸ ਤੋਂ ਧਾਰਮਿਕ ਬੰਦਿਆਂ ਦਾ ਖ਼ਿਆਲ ਹੈ ਕਿ ਪਾਣੀ ਦਾ ਸੁਭਾਅ ਡੋਬਣ ਦਾ ਨਹੀਂ ਹੈ। ਨਹੀਂ ਤਾਂ ਮੁਰਦਾ ਵੀ ਡੁੱਬਣਾ ਚਾਹੀਦਾ ਸੀ। ਨਹੀਂ ਤਾਂ ਪਸ਼ੂ ਵੀ ਡੁੱਬਣੇ ਚਾਹੀਦੇ ਸਨ। ਗਊਆਂ ਨਹੀਂ ਡੁੱਬਦੀਆਂ। ਘੋੜੇ ਨਹੀਂ ਡੁੱਬਦੇ। ਖੱਚਰ ਨਹੀਂ ਡੁੱਬਦੇ। ਕੁੱਤੇ ਨਹੀਂ ਡੁੱਬਦੇ। ਬੰਦਾ ਡੁੱਬਦਾ ਹੈ। ਇੰਨਾ ਸਿਆਣਾ ਫਿਰ ਵੀ ਡੁੱਬਦਾ ਹੈ। ਸ਼ੇਰ ਲੰਘ ਜਾਂਦੇ ਹਨ। ਚੀਤੇ ਲੰਘ ਜਾਂਦੇ ਹਨ। ਕੁੱਤੇ ਲੰਘ ਜਾਂਦੇ ਹਨ। ਬਿੱਲੀਆਂ ਲੰਘ ਜਾਂਦੀਆਂ ਹਨ। ਬੰਦੇ ਡੁੱਬ ਜਾਂਦੇ ਹਨ ਤਵਾਜ਼ਨ ਖੋ ਕੇ, ਸੰਤੁਲਨ ਖੋ ਕੇ। ਸੰਸਾਰ ਦਾ ਵੀ ਸੁਭਾਅ ਨਹੀਂ ਹੈ ਮਨੁੱਖ ਨੂੰ ਡੋਬਣ ਦਾ। ਮਨੁੱਖ ਵਿਕਾਰੀ ਬਣੇ। ਗ਼ਰਕ ਹੋ ਜਾਏ। ਇਹ ਸੰਸਾਰ ਦਾ ਸੁਭਾਅ ਨਹੀਂ ਹੈ।

*ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥*

(ਅੰਗ ੪੬੩)

ਸੰਸਕਾਰ ਤਾਂ ਕੁਝ ਵੀ ਬੁਰਾ ਨਹੀਂ ਹੈ ਜਗਤ ਵਿਚ।

*ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥*

(ਅੰਗ ੧੩੦੨)

ਇਹ ਤਾਂ ਸੱਚੇ ਦੀ ਕੋਠੜੀ ਹੈ। ਕਿਸ ਤਰ੍ਹਾਂ ਕਹਿ ਦੇਈਏ ਕਿ ਇਹ ਨਰਕ ਹੈ। ਮੁਰਦਿਆਂ ਨੂੰ ਡੋਬਣਾ ਹੋਵੇ ਤਾਂ ਨਾਲ ਪੱਥਰ ਬੰਨ੍ਹਦੇ ਹਨ। ਗੰਗਾ ਵਿਚ ਜਾ ਕੇ ਵੇਖੋ। ਸੰਸਾਰ ਦਾ ਸੁਭਾਅ ਨਹੀਂ ਹੈ ਮਨੁੱਖ ਨੂੰ ਦੁੱਖੀ ਕਰਨ ਦਾ। ਬੰਦਾ ਬੇਚੈਨ ਹੋਵੇ, ਪ੍ਰੇਸ਼ਾਨ ਹੋਵੇ। ਆਖ਼ਿਰ ਇਸਨੂੰ ਭਵ ਸਾਗਰ ਕਹਿੰਦੇ ਹਨ। ਸੰਸਾਰ ਸਾਗਰ ਕਹਿੰਦੇ ਹਨ। ਮਨੁੱਖ ਸੰਸਾਰ ਵਿਚ ਡੋਬਦਾ ਹੈ ਮੋਹ ਕਰਕੇ, ਹੰਕਾਰ ਕਰਕੇ, ਲੋਭ ਕਰਕੇ, ਨਹੀਂ ਤਾਂ ਸੰਸਾਰ ਤਾਂ ਨਹੀਂ ਡੋਬਦਾ। ਨਹੀਂ ਤਾਂ ਭਗਤ ਵੀ ਡੁੱਬ ਜਾਣੇ ਸਨ। ਬੜੇ ਬੜੇ ਅਵਤਾਰੀ ਪੁਰਸ਼ ਸੰਤ ਵੀ ਡੁੱਬ ਜਾਣੇ ਸਨ। ਜੇਕਰ ਸੰਸਾਰ ਦਾ ਸੁਭਾਅ ਹੈ ਡੋਬਣ ਦਾ ਤਾਂ ਸਾਰੇ ਹੀ ਡੁੱਬਣੇ ਚਾਹੀਦੇ ਸਨ।

ਮੋਹ ਨੂੰ ਘੁੰਮਣ ਘੇਰੀ ਵੀ ਕਹਿੰਦੇ ਹਨ। ਤੈਰਨ ਵਾਲਿਆਂ ਨੂੰ ਇਕ ਗੱਲ ਸਿਖਾਈ ਜਾਂਦੀ ਸੀ ਕਿ ਜਿੱਥੇ ਇੰਝ ਪਾਣੀ ਘੁੰਮ ਰਿਹਾ ਹੋਵੇ, ਉੱਥੇ ਖੱਡਾ ਹੈ, ਉਥੇ ਨਾ ਜਾਇਓ। ਅਗਰ ਚੱਲੇ ਗਏ ਤਾਂ ਚੱਕਰ ਵਿਚੋਂ ਨਿਕਲ ਨਹੀਂ ਸਕੋਗੇ। ਉਸਨੂੰ ਘੁੰਮਣ ਘੇਰੀ ਕਹਿੰਦੇ ਹਨ। ਭੁੱਲ ਕੇ ਵੀ ਨਾ ਜਾਇਓ। ਮੈਂ ਪੁੱਛਿਆ ਹਮੇਸ਼ਾ ਹੀ ਘੁੰਮਣ ਘੇਰੀ ਵਿਚ ਰਹਿੰਦਾ ਹੈ। ਕਦੀ

ਨਿਕਲਦਾ ਨਹੀਂ? ਕਹਿੰਦੇ ਹਨ, ਹਾਂ ਨਿਕਲਦਾ ਹੈ। ਕਦੋਂ? ਕਹਿੰਦੇ ਹਨ, ਜਦੋਂ ਪ੍ਰਾਣ ਨਿਕਲਦੇ ਹਨ, ਉਸੀ ਸਮੇਂ ਹੀ ਨਿਕਲਦਾ ਹੈ, ਉਸਤੋਂ ਪਹਿਲੇ ਨਹੀਂ। ਜੀਉਂਦਿਆਂ ਜੀਅ ਬੰਦਾ ਮੋਹ ਦੀ ਘੁੰਮਣ ਘੇਰੀ ਵਿਚੋਂ ਨਿਕਲਦਾ ਨਹੀਂ। ਮਰ ਕੇ ਹੀ ਨਿਕਲਦਾ ਹੈ। ਮੈਂ ਤਾਂ ਇਹ ਦੇਖਿਆ ਹੈ, ਇਸ ਤੋਂ ਪਹਿਲੇ ਨਹੀਂ ਨਿਕਲਦਾ।

ਭਾਵੇਂ ਹੁਣ ਤਾਂ ਮੈਨੂੰ ਲਗਪਗ 15 ਸਾਲ ਤੋਂ ਜ਼ਿਆਦਾ ਹੋ ਗਏ ਹਨ, ਫ਼ਰਖਾਬਾਦ ਵਿਚ ਗਿਆਂ। ਇਕ ਘਟਨਾ ਚੇਤੇ ਆ ਜਾਂਦੀ ਹੈ। ਸੰਨ 65-66 ਦੀ ਹੋਵੇਗੀ। ਕਥਾ ਕਰਕੇ ਮੈਂ ਆਪਣੇ ਕਮਰੇ ਵਿਚ ਆਇਆ। ਇਕ ਬਿਰਧ ਮਾਤਾ 80 ਤੋਂ ਟੱਪੀ ਹੋਈ ਹੋਵੇਗੀ। 85-86 ਦੀ ਹੋਵੇਗੀ। ਕੁੱਬੜਾ ਸਰੀਰ, ਕਮਾਨ ਦੀ ਤਰ੍ਹਾਂ ਟੇਢਾ। ਹੱਡੀਆਂ ਦਾ ਢਾਂਚਾ। ਕੋਲ ਆ ਕੇ ਬੈਠ ਗਈ। ਮੂੰਹ ਵਿਚ ਦੰਦ ਨਹੀਂ ਸਨ। ਮੈਂ ਮੁਸ਼ਕਿਲ ਨਾਲ ਉਸਦੀ ਗੱਲ ਸੁਣੀ। ਕਹਿ ਰਹੀ ਸੀ ਗਿਆਨੀ ਜੀ! ਤੁਸੀਂ ਮੇਰੇ ਵਾਸਤੇ ਅਰਦਾਸ ਕਰੋ। ਮੈਂ ਇਹ ਸੋਚਿਆ ਕਿ ਚੋਲਾ ਪੁਰਾਣਾ ਹੋ ਗਿਆ ਹੈ ਤੇ ਇਹੀ ਆਖਦੀ ਹੋਵੇਗੀ ਕਿ ਹੇ ਪ੍ਰਮਾਤਮਾ! ਸੰਭਾਲ ਹੁਣ। ਇੰਨਾ ਚੋਲਾ ਪੁਰਾਣਾ ਹੋ ਗਿਆ ਹੈ। ਲੀਰਾਂ ਲੀਰਾਂ ਹੋ ਗਿਆ ਹੈ। ਬੜਾ ਪੁਰਾਣਾ ਚੋਲਾ। ਸਰੀਰ ਪੁਰਾਣਾ ਹੋ ਗਿਆ ਹੈ। ਨਿਰਾ ਪੁਰਾਣਾ ਹੀ ਨਹੀਂ, ਲੀਰਾਂ ਲੀਰਾਂ ਹੋ ਗਿਆ ਹੈ। ਤੇ ਮੈਂ ਆਖਿਆ ਮਾਂ ਜੀ, ਕੀ ਅਰਦਾਸ ਕਰਨੀ ਹੈ? ਕਹਿੰਦੀ ਹੈ ਕਿ ਹੋਰ ਕੋਈ ਲੰਮੀ ਚੌੜੀ ਅਰਦਾਸ ਨਹੀਂ ਕਰਾਉਣੀ ਮੈਂ। ਉਹ ਸਾਹਮਣੇ ਮੇਰਾ ਪੜਪੋਤਰਾ ਖੇਡਦਾ ਪਿਆ ਹੈ। ਇਸਦਾ ਵਿਆਹ ਦੇਖ ਕੇ ਮਰਾਂ, ਹੋਰ ਕੋਈ ਇੱਛਾ ਨਹੀਂ ਹੈ ਮੇਰੀ। ਤੇ ਮੈਂ ਕਿਹਾ ਮਾਂ, ਇਹ ਅਰਦਾਸ ਤਾਂ ਫਿਰ ਮੈਂ ਨਹੀਂ ਕਰਨੀ। ਤੂੰ ਆਪਣਾ ਵਿਆਹ ਦੇਖਿਆ, ਨਹੀਂ ਰੱਜੀ। ਫਿਰ ਪੁੱਤਰਾਂ ਦਾ ਵਿਆਹ ਦੇਖਿਆ, ਨਹੀਂ ਰੱਜੀ। ਫਿਰ ਤੂੰ ਪੋਤਿਆਂ ਦਾ ਵਿਆਹ ਦੇਖਿਆ, ਨਹੀਂ ਰੱਜੀ। ਇਕ ਗੱਲ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਪੜਪੋਤਿਆਂ ਦਾ ਦੇਖਕੇ ਵੀ ਨਹੀਂ ਰੱਜੇਂਗੀ। ਇਹ ਘੁੰਮਣ ਘੇਰੀ ਹੈ, ਇਸ ਵਿਚੋਂ ਮਰ ਕੇ ਨਿਕਲੇਗੀਂ, ਪਹਿਲੇ ਨਹੀਂ ਨਿਕਲੇਗੀਂ। ਇਹ ਮੋਹ ਦਾ ਚੱਕਰ ਹੈ।

*ਡੀਹਰ ਨਿਆਈ ਮੋਹਿ ਫਾਕਿਓ ਰੇ॥ ਰਹਾਉ॥*

ਮਨੁੱਖ ਇਸ ਤਰ੍ਹਾਂ ਮੋਹ ਵਿਚ ਫੱਸਿਆ ਹੋਇਆ ਹੈ, ਜਿਵੇਂ ਮਛੇਰੇ ਦੇ ਜਾਲ ਵਿਚ ਮੱਛੀ ਫੱਸੀ ਹੋਈ ਹੁੰਦੀ ਹੈ ਤੇ ਉਸਦਾ ਨਿਕਲਣਾ ਔਖਾ ਹੁੰਦਾ ਹੈ। ਇਸ ਤਰ੍ਹਾਂ ਹੀ ਮਨੁੱਖ ਮੋਹ ਦੀ ਫਾਹੀ ਵਿਚ ਫੱਸਿਆ ਹੋਇਆ ਹੈ।

*ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ॥*

ਹੰਕਾਰ ਹੈ। ਮੈਂ ਹਾਂ, ਮੈਂ ਹਾਂ, ਮੈਂ ਹਾਂ, । ਇਸਦੇ ਵਾਸਤੇ ਕੁਝ ਚਾਹੀਦਾ ਹੈ। ਮੋਹ ਲਈ ਕੁਝ ਮੇਰਾ ਚਾਹੀਦਾ ਹੈ। ਮੇਰਾ ਤਨ, ਮੇਰਾ ਧਨ, ਮੇਰਾ ਪਰਿਵਾਰ, ਮੇਰੇ ਬੱਚੇ, ਮੇਰੀ ਸੰਮਪਦਾ, ਮੇਰੀ ਜਾਤ। ਤਾਂ ਕੁਝ ਨਾ ਕੁਝ ਮੇਰਾ ਚਾਹੀਦਾ ਹੈ, ਮੋਹ ਵਾਸਤੇ। ਹੰਕਾਰ ਵਾਸਤੇ ਵੀ ਕੁਝ ਚਾਹੀਦਾ ਹੈ। ਫਿਰ ਅੰਦਰ ਪ੍ਰਬਲ ਲੋਭ ਹੈ। ਫਿਰ ਇਹ ਮੁੱਖੀਆ ਬਣਦਾ ਹੈ। ਜਿਸ ਤਰ੍ਹਾਂ ਬਾਹਰ



ਰਾਜ ਪਲਟੇ ਹੁੰਦੇ ਰਹਿੰਦੇ ਹਨ। ਕਦੀ ਕਿਸੇ ਪਾਰਟੀ ਦੀ ਹਕੂਮਤ। ਕਦੀ ਕਿਸੇ ਪਾਰਟੀ ਦੀ ਹਕੂਮਤ। ਪੁਰਾਣਾ ਜ਼ਮਾਨਾ ਹੁੰਦਾ ਸੀ। ਕਦੀ ਕੋਈ ਹੁਕਮਰਾਨ। ਕਦੀ ਕੋਈ ਹੁਕਮਰਾਨ। ਕਦੀ ਕੋਈ ਤਖ਼ਤ ਖੋਹ ਲੈਂਦਾ ਸੀ। ਕਦੀ ਕੋਈ ਤਖ਼ਤ ਖੋਹ ਲੈਂਦਾ ਸੀ। ਜਿਵੇਂ ਸੂਰਜ ਤੇ ਜ਼ਮੀਨ ਦੀ ਗਰਦਿਸ਼ ਨਾਲ ਰੁੱਤਾਂ ਬਦਲਦੀਆਂ ਹਨ, ਇਸੇ ਤਰੀਕੇ ਨਾਲ ਬੰਦਿਆਂ ਦੇ ਸੁਭਾਅ ਬਦਲਣ ਦੇ ਨਾਲ ਰਾਜਨੀਤਿਕ ਉਥਲ ਪੁਥਲ ਹੁੰਦੀ ਹੈ। ਰਾਜਨੀਤੀ ਬਦਲਦੀ ਹੈ। ਹਕੂਮਤਾਂ ਬਦਲਦੀਆਂ ਹਨ। ਅੰਦਰ ਵੀ ਉੱਥਲ ਪੁੱਥਲ ਹੁੰਦੀ ਰਹਿੰਦੀ ਹੈ। ਕਿਸੇ ਵਕਤ ਹੰਕਾਰ ਪ੍ਰਧਾਨ। ਕਿਸੇ ਵਕਤ ਲੋਭ ਪ੍ਰਧਾਨ। ਕਿਸੇ ਵਕਤ ਕਾਮ ਪ੍ਰਧਾਨ। ਕਿਸੇ ਵਕਤ ਮੋਹ ਪ੍ਰਧਾਨ। ਕਿਸੇ ਵਕਤ ਕ੍ਰੋਧ ਪ੍ਰਧਾਨ। ਤਾਂ ਹੁਣ ਲੋਭ ਮੁੱਖੀਆ ਬਣ ਗਿਆ। ਤੇ ਲੋਭ ਕਦੀ ਰੱਜਦਾ ਨਹੀਂ।

*ਘਣੋ ਘਣੋ ਘਣੋ ਸਦ ਲੋੜੈ*

ਹਰ ਵਕਤ ਮੰਗ ਥੋੜ੍ਹੀ ਨਹੀਂ। ਬਹੁਤਾ, ਬਹੁਤਾ। ਤੇ ਬਹੁਤੇ ਦੀ ਸੀਮਾ ਕੋਈ ਨਹੀਂ। ਲੋਭ ਹਰ ਦਿਸ਼ਾ ਵਿਚ, ਹਰ ਪੱਖ ਵਿਚ। ਹਰ ਵਕਤ ਇਹੀ ਭਾਵਨਾ ਕਿ ਬਹੁਤ ਚਾਹੀਦਾ ਹੈ। ਸਦਾ ਚਾਹੀਦਾ ਹੈ ਅਤੇ ਸਦਾ ਹੀ ਉਸਦੇ ਅੰਦਰ ਇਹ ਮੰਗ ਚੱਲਦੀ ਰਹਿੰਦੀ ਹੈ। ਮਹਾਰਾਜ ਕਹਿੰਦੇ ਹਨ-

*ਬਿਨੁ ਲਹਣੇ ਕੈਠੈ ਪਾਇਓ ਰੇ॥*

ਬਿਨਾ ਪ੍ਰਾਲਬੱਧ ਤੋਂ ਕਿਸ ਨੂੰ ਮਿਲਦਾ ਹੈ? ਕਿਸੇ ਨੂੰ ਵੀ ਨਹੀਂ ਮਿਲਦਾ। ਬਿਨਾਂ ਭਾਗਾਂ ਤੋਂ ਕਿਸ ਨੂੰ ਮਿਲਦਾ ਹੈ। ਮੇਰੇ ਮੰਗਣ ਨਾਲ ਕੋਈ ਮੰਗਾਂ ਥੋੜ੍ਹੀਆਂ ਪੂਰੀਆਂ ਹੁੰਦੀਆਂ ਹਨ। ਉਥੇ ਦੋਹਾਂ ਦਾ ਸੰਜੋਗ ਜੁੜੇ। ਸੰਸਾਰ ਵਿਚ ਦੋਹਾਂ ਦਾ ਸੰਜੋਗ ਜੁੜੇ ਤਾਂ ਗੱਲ ਬਣਦੀ ਹੈ। ਉੱਦਮ ਜੁੜੇ। ਪ੍ਰਾਲਬੱਧ ਜੁੜੇ। ਭਾਰਾ ਉੱਦਮ ਕਰਨਾ ਪੈਂਦਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਮਨੁੱਖ ਦਾ ਉੱਦਮ ਤੇ ਉਸਦੇ ਬੋਏ ਹੋਏ ਬੀਜ ਨਾਲ ਬਣੀ ਪ੍ਰਾਲਬੱਧ ਜੁੜ ਜਾਏ ਤਾਂ ਕਾਰਜ ਦੀ ਸਿੱਧੀ ਹੋ ਜਾਂਦੀ ਹੈ। ਉਂਝ ਵੀ ਜਗਤ ਦੇ ਵਿਚ ਜੋ ਵੀ ਰੱਸ ਹੈ, ਦੋਹਾਂ ਦਾ ਜੋੜ ਹੈ। ਦੇਖੋ ਰੰਗ, ਰੂਪ, ਸਭ ਕੁਝ ਠੀਕ ਹੋਵੇ, ਪਰ ਅੱਖਾਂ ਵਿਚ ਜੋਤ ਨਹੀਂ ਤਾਂ ਰੱਸ ਕਿੱਥੇ। ਪਰ ਅੱਖਾਂ ਵਿਚ ਰੌਸ਼ਨੀ ਹੈ, ਸਾਹਮਣੇ ਕੋਈ ਰੰਗ ਤਮਾਸ਼ਾ ਨਹੀਂ ਤਾਂ ਰੱਸ ਕਿੱਥੇ। ਰੱਸ ਤਾਂ ਦੋਹਾਂ ਦੇ ਜੋੜ ਤੋਂ ਬਣੇਗਾ। ਸਾਹਮਣੇ ਸੁੰਦਰ ਪਕਵਾਨ ਨਹੀਂ। ਰੱਸਦਾਇਕ ਪਕਵਾਨ ਨਹੀਂ ਤਾਂ ਜ਼ਬਾਨ ਵਿਚ ਰੱਸ ਕਿੱਥੇ। ਭੋਜਨ ਤਾਂ ਚਾਹੀਦਾ ਹੈ ਤੇ ਬਹੁਤ ਸਾਰਾ ਭੋਜਨ ਪਿਆ ਹੋਵੇ ਤੇ ਬੀਮਾਰੀ ਨਾਲ ਰੱਸਨਾ ਖ਼ਰਾਬ ਹੋ ਗਈ ਹੋਵੇ। ਬੀਮਾਰ ਹੋ ਗਈ ਹੋਵੇ ਤਾਂ ਫਿਰ ਰੱਸ ਕਿੱਥੇ। ਦੋਹਾਂ ਦੇ ਸੰਜੋਗ ਨਾਲ ਹੁੰਦਾ ਹੈ। ਗੀਤ ਸੰਗੀਤ ਚੱਲ ਰਿਹਾ ਹੈ, ਕਵਿਤਾ ਚੱਲ ਰਹੀ ਹੈ। ਕੰਨ ਵਿਚ ਸੁਣਨ ਦੀ ਤਾਬ ਹੀ ਕੋਈ ਨਹੀਂ। ਬਹਿਰਾ ਹੈ ਤਾਂ ਰੱਸ ਕਿੱਥੇ। ਕੰਨ ਤਾਂ ਸੁਣ ਸਕਦੇ ਹਨ। ਗੀਤ ਸੰਗੀਤ ਹੀ ਕੋਈ ਨਹੀਂ ਤਾਂ ਰੱਸ ਕਿੱਥੇ।

ਜਗਤ ਦੇ ਵਿਚ ਜੋ ਰੱਸ ਬਣਦਾ ਹੈ, ਦੋਹਾਂ ਦੇ ਸੰਜੋਗ ਨਾਲ ਬਣਦਾ ਹੈ, ਇਕੱਲੇ ਨਾਲ

ਨਹੀਂ। ਅਤੇ ਜਗਤ ਵਿਚ ਜੋ ਕੁਝ ਪ੍ਰਾਪਤ ਹੁੰਦਾ ਹੈ, ਉਹ ਦੋਹਾਂ ਦੇ ਸੰਜੋਗ ਤੋਂ ਹੁੰਦਾ ਹੈ। ਕੀਤਾ ਹੋਇਆ ਉੱਦਮ ਤੇ ਬਣੀ ਹੋਈ ਪ੍ਰਾਲਬੱਧ। ਇਸ ਵਾਸਤੇ ਧਾਰਮਿਕ ਦੁਨੀਆਂ ਵਿਚ ਇਕ ਗੱਲ ਆਖਦੇ ਹਨ ਕਿ ਸਮੇਂ ਤੋਂ ਪਹਿਲੇ ਕਿਸਨੂੰ ਮਿਲਿਆ ਹੈ। ਭਾਵ ਕਿਸੇ ਨੂੰ ਵੀ ਨਹੀਂ ਮਿਲਦਾ। ਤੇ ਪ੍ਰਾਲਬੱਧ ਤੋਂ ਜ਼ਿਆਦਾ ਕਿਸਨੂੰ ਮਿਲਿਆ ਹੈ। ਭਾਵ ਕਿਸੇ ਨੂੰ ਵੀ ਨਹੀਂ ਮਿਲਦਾ। ਮੈਂ ਹੁਣ ਬੀਜ ਬੋਇਆ ਹੈ ਤਾਂ ਕੁਝ ਸਮਾਂ ਉਡੀਕ ਕਰਾਂਗਾ, ਪਰ ਆਖਾਂ ਨਹੀਂ, ਮੈਂ ਸਵੇਰੇ ਕਣਕ ਬੋਈ ਹੈ, ਤੇ ਸ਼ਾਮੀ ਮੈਨੂੰ ਚਾਹੀਦੀ ਹੈ। ਨਹੀਂ ਐਸਾ ਨਹੀਂ। ਪ੍ਰਕਿਰਤੀ ਵਿਚ ਐਸਾ ਹੈ ਨਹੀਂ। ਸਮੇਂ ਤੋਂ ਪਹਿਲਾਂ ਕਿਸਨੂੰ ਮਿਲਿਆ ਹੈ, ਕਿਸੇ ਨੂੰ ਵੀ ਨਹੀਂ ਮਿਲਿਆ। ਇਤਨੀ ਸਮਝ ਆ ਜਾਏ ਤਾਂ ਮਨੁੱਖ ਦਾ ਮਨ ਸ਼ਾਂਤ ਹੋ ਜਾਂਦਾ ਹੈ। ਸਕੂਲ ਵਿਚ ਹੁੰਦਾ ਹੈ। ਪਰ ਬਿਨਾਂ ਪ੍ਰਾਲਬੱਧ ਤੋਂ, ਬਿਨਾਂ ਲਹਿਣੇ ਤੋਂ ਇਹ ਪ੍ਰਾਪਤ ਕਿਥੋਂ ਹੋਵੇ। ਸੰਸਾਰ ਵਿਚ ਤਾਂ ਐਸਾ ਹੀ ਹੈ। ਤੂੰ ਬੀਜ ਹੀ ਧਰਤੀ ਨੂੰ ਨਹੀਂ ਦਿੱਤਾ ਤੇ ਫਲ ਦੀ ਕੀ ਇੱਛਾ ਰੱਖਦਾ ਹੈਂ। ਜੀਵਨ ਦੀ ਧਰਤੀ ਵਿਚ ਕੁਝ ਬੋਇਆ ਹੀ ਨਹੀਂ ਤੇ ਜੀਵਨ ਤੋਂ ਪ੍ਰਾਪਤ ਕੀ ਕਰੇਂਗਾ। ਸੰਸਾਰ ਦਾ ਸਾਰੇ ਦਾ ਸਾਰਾ ਰੱਸ ਜੋੜ ਹੈ, ਦੋਹਾਂ ਦਾ ਜੋੜ ਹੈ ਤੇ ਨਿਰੰਕਾਰ ਦਾ ਰੱਸ ਧਰਮ ਦਾ ਰੱਸ ਇਹ ਹੈ, ਦੂਜਾ ਮਿਟਾਈ ਜਾ। ਦੂਜੇ ਨੂੰ ਮਿਟਾਈ ਜਾ। ਵਿਚਾਰਾਂ ਨੂੰ ਸ਼ਾਂਤ ਕਰੀ ਜਾ। ਦੂਜਾ ਹੈ ਹੀ ਨਹੀਂ।

*ਰਹਹਿ ਇਕਾਂਤਿ ਏਕੋ ਮਨ ਵਸਿਆ॥*

(ਅੰਗ ੬੩੮)

ਮਨ ਇਕ ਹੋ ਜਾਏ। ਦੂਜਾ ਰਹੇ ਹੀ ਨਾ। ਦੂਜਾ ਕੋਈ ਫੁਰਨਾ ਹੀ ਨਹੀਂ। ਧਰਮ ਦੀ ਸਾਰੀ ਸਾਧਨਾ ਹੈ ਮਨ ਨੂੰ ਇਕ ਕਰਨ ਦੀ ਤੇ ਮਨ ਹਰ ਵਕਤ ਦੁਫਾੜ ਵਿਚ ਹੁੰਦਾ ਹੈ। ਹਰ ਵਕਤ ਵਿਚਾਰਾਂ ਦਾ ਪ੍ਰਵਾਹ ਅੰਦਰ ਚੱਲਦਾ ਰਹਿੰਦਾ ਹੈ, ਜਿਸਦੇ ਨਾਲ ਮਨ ਦੁਫਾੜ ਹੁੰਦਾ ਹੈ। ਜਿਸ ਦਿਨ ਮਨ ਇਕ ਹੁੰਦਾ ਹੈ, ਉਸੇ ਦਿਨ ਸਾਰਾ ਸੰਸਾਰ ਨਿਰੰਕਾਰ ਦਾ ਰੂਪ ਹੁੰਦਾ ਹੈ, ਉਸਤੋਂ ਪਹਿਲੇ ਨਹੀਂ। ਸਾਹਿਬ ਇੱਥੇ ਕਹਿੰਦੇ ਹਨ ਕਿ ਮਨ ਦੇ ਵਿਚ ਬੜਾ ਪ੍ਰਬਲ ਲੋਭ ਹੈ। ਬਿਨਾਂ ਪ੍ਰਾਲਬੱਧ ਤੋਂ ਕਿੱਥੇ ਪ੍ਰਾਪਤ ਹੁੰਦਾ ਹੈ। ਕੁਝ ਵੀ ਨਹੀਂ ਮਿਲਦਾ।

*ਮਹਰਾਜ ਰੋ ਗਾਥੁ ਵਾਹੂ ਸਿਉ ਲੁਭਵਿਓ ਨਿਹਭਾਗੜੋ ਭਾਹਿ ਸੰਜੋਇਓ ਰੇ॥ ੧ ॥*

ਗਾਥੁ ਕਹਿੰਦੇ ਹਨ ਕੱਪੜੇ ਨੂੰ। ਜ਼ਿੰਦਗੀ ਦੀ ਇਹ ਗਾਥੁ, ਜੀਵਨ ਦਾ ਇਹ ਕੱਪੜਾ ਇਸੇ ਲੋਭ ਨਾਲ ਲਿਬੜਿਆ ਹੋਇਆ ਹੈ। ਇਸੇ ਮੋਹ ਨਾਲ ਦਾਗ਼ੀ ਹੋਇਆ ਹੈ। ਇਸੇ ਹੰਕਾਰ ਨਾਲ ਗੰਦਾ ਹੋਇਆ ਹੈ।

*ਨਿਹਭਾਗੜੋ ਭਾਹਿ ਸੰਜੋਇਓ ਰੇ॥*

ਉਹ ਭਾਗਾਂ ਦਾ ਬਣਾਉਣ ਵਾਲਾ, ਉਹ ਵਿਧੀ ਦਾ ਵਿਧਾਨ ਲਿਖਣ ਵਾਲਾ, ਉਸ ਵਿਧਾਤਾ ਦਾ ਭਾਵਨਾ ਨਾਲ ਤੂੰ ਕਦੀ ਚਿੰਤਨ ਨਹੀਂ ਕੀਤਾ। ਤੂੰ ਕਦੀ ਉਸਦੀ ਸੰਭਾਲ ਨਹੀਂ ਕੀਤੀ। ਉਸਦੀ ਤਰਫ਼ ਧਿਆਨ ਨਹੀਂ ਦਿੱਤਾ। ਹਰ ਵਕਤ ਇਹੀ ਧਿਆਨ-



*ਘਣੋ ਘਣੋ ਘਣੋ ਸਦ ਲੋੜੈ*

ਜਾਂ ਫਿਰ

*ਡੀਹਰ ਨਿਆਈ ਮੋਹਿ ਫਾਕਿਓ ਰੇ॥*

ਜਿਵੇਂ ਮੱਛੀ ਫੱਸੀ ਪਈ ਹੈ ਜਾਲ ਵਿਚ ਉਵੇਂ ਮੋਹ ਵਿਚ ਤੂੰ ਵੀ ਫੱਸਿਆ ਹੋਇਆ ਹੈਂ ਜਾਂ ਫਿਰ ਤੂੰ ਅਹੰਗ ਭਾਉ ਵਿਚ ਲੀਨ ਹੈਂ। ਹੰਕਾਰ, ਲੋਭ, ਮੋਹ ਨਾਲ ਤੇਰੀ ਇਹ ਜੀਵਨ ਦੀ ਗਾਥੁ ਲਿਬੜੀ ਹੋਈ ਹੈ। ਦਾਗ਼ੀ ਹੈ। ਕਿਧਰੇ ਲੋਭ ਨੇ ਤੈਨੂੰ ਦਾਗ਼ੀ ਕੀਤਾ ਹੈ ਤੇ ਚੋਰ ਬਣਾਇਆ ਹੈ। ਕਿਧਰੇ ਹੰਕਾਰ ਨੇ ਤੈਨੂੰ ਦਾਗ਼ੀ ਕੀਤਾ ਹੈ ਤੇ ਹਿੰਸਕ ਬਣਾਇਆ ਹੈ। ਕਿਧਰੇ ਮੋਹ ਨੇ ਤੈਨੂੰ ਦਾਗ਼ੀ ਕੀਤਾ ਹੈ ਤੇ ਸਭ ਬੇਗਾਨੇ ਦਿਖਾਈ ਦਿੰਦੇ ਹਨ। ਸਭ ਓਪਰੇ ਦਿਖਾਈ ਦਿੰਦੇ ਹਨ। ਜੋ ਮੇਰਾ ਹੈ ਬਸ ਉਹੀ ਮੇਰਾ ਹੈ।

*ਦਾਗ ਦੋਸ ਮੁਹਿ ਚਲਿਆ ਲਾਇ॥*
*ਦਰਗਹ ਬੈਸਣ ਨਾਹੀ ਜਾਇ॥*

(ਅੰਗ ੬੬੨)

ਇਹ ਦਾਗ਼ੀ ਕੱਪੜਾ ਪ੍ਰਭੂ ਨੂੰ ਕਬੂਲ ਨਹੀਂ ਹੈ, ਪ੍ਰਵਾਨ ਨਹੀਂ ਹੈ, ਜਿਤਨੇ ਚਿਰ ਤੱਕ ਇਹ ਦਾਗ਼ ਧੁਲਣ ਨਾ। ਭਗਤ ਕਬੀਰ ਜੀ ਦੀ ਗੱਦੀ 'ਤੇ ਬੈਠੇ ਸਨ ਭਾਵ ਕਬੀਰ ਪੰਥ ਦਾ ਪ੍ਰਚਾਰ ਕੀਤਾ ਸੀ ਕਬੀਰ ਤੋਂ ਬਾਅਦ ਧਨੀ ਰਾਮ ਨੇ। ਉਸਦਾ ਇਕ ਬੋਲ ਬੜਾ ਕੀਮਤੀ ਹੈ। ਕਹਿ ਦੇਵਾਂ। ਉਹ ਕਹਿੰਦਾ ਹੈ-

*ਬੜੇ ਯਤਨ ਸੇ ਓੜੀ ਕਮਰੀਆ।*
*ਜਿਉ ਕੀ ਤਿਉ ਧਰਿ ਦੀਨ ਚਦਰੀਆ।*

ਹੇ ਪ੍ਰਭੂ! ਜ਼ਿੰਦਗੀ ਦੀ ਚੱਦਰ ਤੂੰ ਮੈਨੂੰ ਜਿਵੇਂ ਦਿੱਤੀ ਸੀ, ਮੈਂ ਬੜੀ ਸੰਭਾਲ ਕੇ ਓੜੀ ਹੈ। ਫਟਣ ਵੀ ਨਹੀਂ ਦਿੱਤੀ ਤੇ ਕਿੱਧਰੋਂ ਦਾਗ਼ੀ ਵੀ ਨਹੀਂ ਕੀਤੀ। ਮੈਂ ਸੰਭਾਲ ਕੇ ਇਸਤੇਮਾਲ ਕੀਤੀ ਹੈ। ਮੈਂ ਇਸਨੂੰ ਓੜਿਆ ਹੈ ਸੰਭਾਲ ਕੇ। ਜਿਵੇਂ ਤੂੰ ਦਿੱਤੀ ਸੀ ਪ੍ਰਭੂ! ਇਹ ਲੈ ਲੈ ਵਾਪਿਸ। ਮੈਂ ਤੇਰੇ ਕਦਮਾਂ ਵਿਚ ਉਸ ਤਰ੍ਹਾਂ ਹੀ ਰੱਖ ਦਿੱਤੀ ਹੈ। ਬੱਚੇ ਦਾ ਜਨਮ ਹੋਇਆ। ਕੋਈ ਲੋਭ ਨਹੀਂ, ਕੋਈ ਹੰਕਾਰ ਨਹੀਂ, ਕੋਈ ਮੋਹ ਨਹੀਂ।

ਕੱਲ ਕਿਸੇ ਦਾ ਪ੍ਰਸ਼ਨ ਸੀ ਕਿ ਗੁਰੂ ਗ੍ਰੰਥ ਸਾਹਿਬ ਵਿਚ ਬਾਰ ਬਾਰ ਆਇਆ ਹੈ ਕਿ ਬੱਚਾ ਗਰਭ ਵਿਚ ਬ੍ਰਹਮ ਗਿਆਨੀ ਹੈ। ਬ੍ਰਹਮ ਗਿਆਨੀ ਦੀ ਉਸਦੇ ਕੋਲ ਅਵਸਥਾ ਹੈ। ਬ੍ਰਹਮ ਗਿਆਨੀ ਵਾਲਾ ਰੱਸ ਹੈ। ਬ੍ਰਹਮ ਗਿਆਨੀ ਵਾਲਾ ਸੁੱਖ ਹੈ ਪਰੰਤੂ ਗਿਆਨੀ ਵਾਲਾ ਗਿਆਨ ਨਹੀਂ ਹੈ, ਅਚੇਤ ਹੈ। ਇਹ ਇਸ ਤਰ੍ਹਾਂ ਹੈ ਜਿਵੇਂ ਕੋਈ ਬੇਹੋਸ਼ ਮਨੁੱਖ ਹੈ। ਉਸਦੇ ਮੂੰਹ ਵਿਚ ਮਠਿਆਈ ਪਾਈਏ। ਹੈ ਬੇਹੋਸ਼। ਅਤੇ ਅਤਰ ਤੇ ਸੈਂਟ ਛਿੜਕੀਏ, ਹੈ ਬੇਹੋਸ਼। ਰਾਗ ਰੰਗ ਉਸਦੇ ਸਾਹਮਣੇ ਹੋ ਰਿਹਾ ਹੋਵੇ। ਹੈ ਬੇਹੋਸ਼। ਤਾਂ ਮਾੜੀ ਮੋਟੀ ਕਿਧਰੇ ਸੁੱਤਿਆਂ ਮੂੰਹ ਵਿਚ ਮਠਿਆਈ

ਦੀ ਕੋਈ ਮਿਠਾਸ ਆ ਜਾਏ ਤਾਂ ਆ ਜਾਏ। ਹੈ ਸੁੱਤਾ ਹੋਇਆ।

ਬੱਚੇ ਕੋਲ ਅਵਸਥਾ ਬ੍ਰਹਮ ਗਿਆਨੀ ਦੀ ਹੈ ਪਰ ਬੱਚੇ ਕੋਲ ਗਿਆਨ ਬ੍ਰਹਮ ਗਿਆਨੀ ਦਾ ਨਹੀਂ ਹੈ। ਜਵਾਨ ਸੁਚੇਤ ਹੋ ਗਿਆ ਹੈ। ਬੁੱਢਾ ਸੁਚੇਤ ਹੋ ਗਿਆ ਹੈ। ਗਿਆਨ ਤਾਂ ਬੜਾ ਹੈ। ਹੁਣ ਬ੍ਰਹਮ ਗਿਆਨੀ ਦੀ ਅਵਸਥਾ ਕੋਈ ਨਹੀਂ। ਗਵਾ ਬੈਠਾ ਹੈ। ਬੱਚੇ ਕੋਲ ਬ੍ਰਹਮ ਗਿਆਨੀ ਦੀ ਅਵਸਥਾ ਹੈ ਤੇ ਜੇ ਬੱਚੇ ਕੋਲ ਬ੍ਰਹਮ ਗਿਆਨੀ ਜੈਸਾ ਗਿਆਨ ਵੀ ਹੋ ਜਾਏ, ਜੈਸਾ ਪ੍ਰਹਿਲਾਦ ਤੇ ਧਰੂ ਨੂੰ ਹੋ ਗਿਆ ਸੀ ਤਾਂ ਬੱਚਾ ਵੀ ਮਹਾਨ ਹੋ ਗਿਆ। ਬੁੱਢੇ ਤੇ ਜਵਾਨ ਕੋਲ ਬ੍ਰਹਮ ਗਿਆਨੀ ਦੀ ਅਵਸਥਾ ਨਹੀਂ, ਪਰ ਸੂਝ ਸਮਝ ਤਾਂ ਬੜੀ ਹੈ ਅਤੇ ਜੇ ਕਿਧਰੇ ਇਸ ਕੋਲ ਬ੍ਰਹਮ ਗਿਆਨੀ ਦੀ ਅਵਸਥਾ ਵੀ ਆ ਜਾਏ, ਤਾਂ ਜਵਾਨੀ ਸਫਲ ਹੋ ਗਈ। ਬੁੱਢੇਪਾ ਸਫਲ ਹੋ ਗਿਆ। ਗੱਲ ਸਿਰਫ ਇਤਨੀ ਹੈ। ਧਨੀ ਰਾਮ ਕਹਿੰਦੇ ਹਨ ਹੇ ਪ੍ਰਭੂ! ਤੂੰ ਮੈਨੂੰ ਜਗਤ ਵਿਚ ਭੇਜਿਆ ਸੀ। ਜੈਸੇ ਜਨਮ ਕਾਲ ਵਿਚ ਭੇਜਿਆ ਸੀ, ਭਾਵ ਲੋਭ ਨਹੀਂ ਸੀ। ਵਾਸ਼ਨਾ ਨਹੀਂ ਸੀ। ਕਾਮਨਾ ਨਹੀਂ ਸੀ। ਹੰਕਾਰ ਨਹੀਂ ਸੀ। ਅੱਜ ਮੈਂ ਆਇਆ ਹਾਂ ਤੇਰੇ ਦੁਆਰੇ ਬਿਰਧ ਹੋ ਕੇ, ਉਸੇ ਤਰ੍ਹਾਂ ਆਇਆ ਹਾਂ, ਜਿਵੇਂ ਤੂੰ ਭੇਜਿਆ ਸੀ। ਜਨਮ ਹੋਇਆ ਹੈ ਬੱਚੇ ਦੀ ਤਰ੍ਹਾਂ ਪਵਿੱਤਰ ਪਾਵਨ। ਤੇ ਕਿਧਰੇ ਮਰਨ ਵੀ ਹੋਵੇ ਬੱਚੇ ਦੀ ਤਰ੍ਹਾਂ ਪਵਿੱਤਰ ਤੇ ਪਾਵਨ ਤਾਂ ਜ਼ਿੰਦਗੀ ਸਫਲ ਹੋ ਜਾਂਦੀ ਹੈ।

ਜੰਮਦੇ ਹਨ ਮਨੁੱਖ ਬੱਚੇ ਦੀ ਤਰ੍ਹਾਂ। ਮਰਦੇ ਹਨ ਮਨੁੱਖ ਬੁੱਢਿਆਂ ਦੀ ਤਰ੍ਹਾਂ ਤੇ ਬੁੱਢਾ ਤਾਂ ਬੜਾ ਚਲਾਕ ਹੈ। ਬੜਾ ਚਤੁਰ ਹੁੰਦਾ ਹੈ। ਬ੍ਰਹਮ ਗਿਆਨੀ ਦੀ ਅਵਸਥਾ ਕੋਈ ਨਹੀਂ। ਬਾਕੀ ਸਾਰੀਆਂ ਚਤੁਰਾਈਆਂ ਹਨ। ਬਾਕੀ ਗੱਲਾਂ ਦਾ ਢੇਰ ਬੜਾ ਹੈ। ਸੂਝ ਸਮਝ ਬੜੀ ਹੈ। ਸਤਿਗੁਰੂ ਇੱਥੇ ਕਹਿੰਦੇ ਹਨ ਕਿ ਗਾਬੁ- ਜ਼ਿੰਦਗੀ ਦਾ ਚੋਲਾ ਦਾਗ਼ੀ ਹੋਇਆ ਹੈ। ਉਹ ਭਾਗਾਂ ਦੇ ਬਣਾਉਣ ਵਾਲਾ ਦਾਤਾ, ਉਹ ਵਿਧੀ ਦੇ ਲਿਖਣ ਵਾਲਾ ਵਿਧਾਤਾ, ਤੂੰ ਉਸਦੀ ਕਦੇ ਸੰਭਾਲ ਹੀ ਨਹੀਂ ਕੀਤੀ। ਜਿਸਦੇ ਨਾਲ ਸਾਰੇ ਹੀ ਦਾਗ਼ ਧੁੱਲ ਜਾਂਦੇ ਹਨ ਤੇ ਜੀਵਨ ਬਹੁਤ ਅਨੰਦਮਈ ਢੰਗ ਨਾਲ ਬਤੀਤ ਹੁੰਦਾ ਹੈ, ਤੂੰ ਉਸਦੀ ਕਦੀ ਸੰਭਾਲ ਨਹੀਂ ਕੀਤੀ।

*ਸੁਣਿ ਮਨ ਸੀਖ ਸਾਧੂ ਜਨ ਸਗਲੋ ਥਾਰੇ ਸਗਲੇ ਪ੍ਰਾਛਤ ਮਿਟਿਓ ਰੇ॥*

ਉਹ ਜੋ ਵਿਧੀ ਦਾ ਵਿਧਾਨ ਲਿਖਣ ਵਾਲਾ ਹੈ, ਉਸਦੀ ਪ੍ਰਾਪਤੀ ਕਿਵੇਂ ਹੋਵੇ? ਤੇ ਲੋਭ, ਮੋਹ, ਹੰਕਾਰ, ਕਾਮ ਅਤੇ ਕ੍ਰੋਧ ਕਰਕੇ ਇਹ ਜੋ ਦਾਗ਼ ਲੱਗੇ ਹਨ, ਇਹ ਕਿਵੇਂ ਧੁੱਲਣ? ਆਖ਼ਿਰ ਲਾਜ਼ਮੀ ਉਸ ਸਾਧੂ ਨੇ ਪੁੱਛਿਆ। ਉਸ ਮਾਰਵਾੜੀ ਨੇ ਪੁੱਛਿਆ। ਤਾਂ ਗੁਰੂ ਅਰਜਨ ਦੇਵ ਜੀ ਦੱਸਦੇ ਹਨ -

*ਸੁਣਿ ਮਨ ਸੀਖ ਸਾਧੂ ਜਨ ਸਗਲੋ*

ਸਿਖਸ਼ਾ ਸੁਣ, ਸਾਰੇ ਸਾਧੂਆਂ ਕੋਲੋਂ। ਸਾਧੂ ਚਾਹੇ ਕੋਈ ਹੈ। ਗੁਰੂ ਗ੍ਰੰਥ ਸਾਹਿਬ ਵਿਚ ਤਾਂ ਗੁਰੂ ਅਰਜਨ ਦੇਵ ਜੀ ਨੇ ਸਾਰੇ ਸਾਧੂ ਬਿਠਾ ਦਿੱਤੇ ਹਨ। ਬਾਬਾ ਫ਼ਰੀਦ ਨੂੰ ਵੀ ਬਿਠਾ ਦਿੱਤਾ



ਹੈ। ਰਾਮਾਨੰਦ ਨੂੰ ਵੀ ਬਿਠਾ ਦਿੱਤਾ ਹੈ। ਪ੍ਰਮਾਨੰਦ ਨੂੰ ਵੀ ਬਿਠਾ ਦਿੱਤਾ ਹੈ। ਜੈ ਦੇਵ ਨੂੰ ਵੀ ਬਿਠਾ ਦਿੱਤਾ ਹੈ। ਕਬੀਰ ਨੂੰ ਵੀ ਬਿਠਾ ਦਿੱਤਾ ਹੈ। ਇਸਦੇ ਵਿਚ ਰਾਮਾਨੰਦ, ਪ੍ਰਮਾਨੰਦ, ਜੈ ਦੇਵ, ਤਿਰਲੋਚਨ ਸਭ ਬ੍ਰਾਹਮਣ ਹਨ। ਕੁਝ ਸ਼ੂਦਰ ਹਨ। ਕੁਝ ਖੱਤਰੀ ਹਨ। ਕੁਝ ਮੁਸਲਮਾਨ ਹਨ। ਸਭ ਬਿਠਾ ਦਿੱਤੇ ਹਨ। ਪਰ ਮੈਂ ਅਰਜ਼ ਕਰਾਂ। ਗੁਰੂ ਗ੍ਰੰਥ ਸਾਹਿਬ ਜੀ ਦੀ ਸਟੇਜ 'ਤੇ ਤਾਂ ਸਾਰੇ ਬੈਠੇ ਹਨ। ਬਾਹਰ ਦੀ ਸਟੇਜ 'ਤੇ ਸਾਰਿਆਂ ਨੂੰ ਬਿਠਾਉਣਾ ਬੜਾ ਔਖਾ ਹੋਇਆ ਹੈ। ਪਤਾ ਨਹੀਂ ਕਿਤਨੇ ਵਿਤਕਰੇ ਹਨ। ਇਹ ਕੀਰਤਨ ਕਰ ਸਕਦਾ ਹੈ। ਇਹ ਨਹੀਂ ਕਰ ਸਕਦਾ। ਇਹ ਚੌਰ ਕਰ ਸਕਦਾ ਹੈ। ਇਹ ਨਹੀਂ ਕਰ ਸਕਦਾ। ਇਹ ਪ੍ਰਸ਼ਾਦ ਵੰਡ ਸਕਦਾ ਹੈ। ਇਹ ਨਹੀਂ ਵੰਡ ਸਕਦਾ। ਪਤਾ ਨਹੀਂ ਕਿਤਨੀਆਂ-ਕਿਤਨੀਆਂ ਬੰਦਿਸ਼ਾਂ ਲਾ ਦਿੱਤੀਆਂ ਹਨ। ਹੈਰਾਨੀ ਹੋ ਜਾਂਦੀ ਹੈ। ਇਹ ਸਭ ਕੁਝ ਇਸ ਢੰਗ ਨਾਲ ਕੀਤਾ ਗਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਨਹੀਂ ਸਮਝਿਆ ਗਿਆ। ਜਦ ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਬੈਠ ਸਕਦੇ ਹਨ ਅਤੇ ਸਾਥੋਂ ਉੱਚੇ ਬੈਠ ਸਕਦੇ ਹਨ। ਉੱਚੇ ਸਿੰਘਾਸਨ 'ਤੇ ਬਿਠਾਉਂਦੇ ਹਾਂ ਤਾਂ ਫਿਰ ਬਾਕੀ ਥਾਵਾਂ 'ਤੇ ਕਿਉਂ ਨਹੀਂ ਬੈਠ ਸਕਦੇ।

ਇਕ ਫੁੱਲ ਜਦ ਪੱਥਰ ਨਾਲ ਟਕਰਾਵੇ ਤਾਂ ਰੇਜ਼ਾ ਰੇਜ਼ਾ ਹੀ ਹੋਵੇਗਾ। ਪੱਥਰ ਨੇ ਤਾਂ ਮਸਲ ਕੇ ਰੱਖ ਦੇਣਾ ਹੈ। ਭਾਵੇਂ ਮਸਲ ਕੇ ਰੱਖ ਦੇਵੇ ਫਿਰ ਵੀ ਪੱਥਰ ਪੱਥਰ ਹੋਵੇਗਾ, ਫੁੱਲ ਨਹੀਂ ਹੋਵੇਗਾ। ਇਹ ਵੀ ਮੈਂ ਅਰਜ਼ ਕਰ ਦੇਵਾਂ। ਸਤਿਗੁਰੂ ਇੱਥੇ ਕਹਿੰਦੇ ਹਨ ਕਿ ਸਾਰੇ ਸਾਧੂਆਂ ਦੀ ਸਿਖਸ਼ਾ ਸੁਣ। ਕੋਈ ਸਾਧੂ ਹੋਵੇ, ਜਿਸਦੇ ਕੋਲ ਰੱਬ ਦੀ ਗੱਲ ਹੋਵੇ। ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਹ ਲਿਖਿਆ ਹੈ ਕਿ 6 ਮਹੀਨੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਇਕ ਬ੍ਰਾਹਮਣ ਉਪਨਿਸ਼ਦਾਂ ਦੀ ਕਥਾ ਕਰਦਾ ਰਿਹਾ ਹੈ। ਉਪਨਿਸ਼ਦਾਂ ਦੀ ਕਥਾ ਕਰੋ। ਤੁਸੀਂ ਕੀ ਕਰਨਾ ਚਾਹੁੰਦੇ ਹੋ, ਕਰੋ। ਗੁਰਮਤਿ ਦਾ ਮਤਲਬ ਕੀ ਹੈ?

*ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥*

(ਅੰਗ ੬)

ਸਾਡਾ ਆਈ ਪੰਥ ਇਹ ਹੈ ਕਿ ਸਾਰੀਆਂ ਜਮਾਤਾਂ ਦੇ ਨਾਲ ਚੱਲਣਾ ਤੇ ਸਾਰਿਆਂ ਨੂੰ ਨਾਲ ਲੈ ਕੇ ਚੱਲਣਾ।

*ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥*
*ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥*

(ਅੰਗ ੩੬੦)

ਇਹ ਮੈਂ ਇਸ ਵਾਸਤੇ ਅਰਜ਼ ਕੀਤੀ ਹੈ ਕਿ ਜਦੋਂ ਅਲਵਰ ਵਿਚ ਸਮਾਗਮ ਹੁੰਦਾ ਹੈ ਤਾਂ ਤਿੰਨ ਚਾਰ ਜੱਥੇ ਮੁਸਲਮਾਨਾਂ ਦੇ ਵੀ ਆ ਜਾਂਦੇ ਹਨ ਕੀਰਤਨ ਕਰਨ ਵਾਸਤੇ। ਇਕ ਦੋ ਕਵੀ ਵੀ ਮੁਸਲਿਮ ਆ ਜਾਂਦੇ ਹਨ। ਇਕ ਦੋ ਵਕਤੇ ਵੀ ਆ ਜਾਂਦੇ ਹਨ। ਹੋਰ ਵੀ ਅਨ-

ਮਤੀਏ ਆ ਜਾਂਦੇ ਹਨ। ਕੱਟੜਵਾਦੀ ਮੇਰੇ ਕੰਨ ਖਾ ਜਾਂਦੇ ਹਨ ਕਈ ਵਾਰੀ। ਇਹ ਹੈ ਕੌਣ? ਮੈਂ ਕਿਹਾ ਤੁਹਾਨੂੰ ਗੁਰਬਾਣੀ ਸੁਣਾ ਰਿਹਾ ਹੈ। ਹਰਜ ਕੀ ਹੈ। ਗੁਰੂ ਨਾਨਕ ਦੇ ਬੋਲ ਪਏ ਸੁਣਾਉਂਦੇ ਹਨ। ਗੁਰੂ ਅਰਜਨ ਦੇਵ ਜੀ ਦੇ ਬਚਨ ਪਏ ਸੁਣਾਉਂਦੇ ਹਨ। ਗਾ ਕੇ ਸੁਣਾਉਂਦੇ ਹਨ। ਅਬਦੁਲਾ ਢਾਡੀ ਵੀ ਤਾਂ ਮੁਸਲਮਾਨ ਸੀ। ਛੇਵੇਂ ਪਾਤਿਸ਼ਾਹ ਦੇ ਦਰਬਾਰ ਵਿਚ ਢੱਡ ਸਾਰੰਗੀ ਨਾਲ ਕੀਰਤਨ ਕਰਦਾ ਸੀ, ਅਬਦੁਲਾ। ਇਹ ਇਤਿਹਾਸ ਹੈ। ਜਿਤਨਾ ਵਿਸ਼ਾਲ ਧਰਮ ਸਿੱਖ ਧਰਮ ਹੈ, ਦੁਨੀਆਂ ਵਿਚ ਕੋਈ ਇਤਨਾ ਵਿਸ਼ਾਲ ਧਰਮ ਨਹੀਂ। ਤੇ ਜਿਤਨਾ ਤੰਗ ਇਸਨੂੰ ਬਣਾ ਦਿੱਤਾ ਗਿਆ ਹੈ, ਸ਼ਾਇਦ ਹੀ ਇਤਨਾ ਕੋਈ ਤੰਗ ਹੋਵੇ। ਹੈਰਾਨੀ ਹੈ। ਇਸਲਾਮੀ ਸ਼ਰ੍ਹਾ ਦੇ ਮੁਤਾਬਿਕ ਜੋ ਬੰਦਗੀ ਨਾ ਕਰੇ, ਕਾਫ਼ਰ ਹੈ। ਦੂਜੇ ਮਲੇਸ਼ ਕਹਿੰਦੇ ਹਨ, ਪਰ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਵੱਖ ਵੱਖ ਢੰਗ ਨਾਲ ਬੰਦਗੀ ਕਰਨ ਵਾਲੇ ਸਾਰੇ ਭਗਤ ਬੈਠੇ ਹਨ ਤੇ ਸਾਰੇ ਭਗਤਾਂ ਦੀ ਗੱਲ ਅਸੀਂ ਪੜ੍ਹਦੇ ਹਾਂ ਤੇ ਸੁਣਦੇ ਹਾਂ ਅਤੇ ਫਿਰ ਇਹਨਾਂ ਸਾਰੇ ਭਗਤਾਂ ਦੇ ਮੁਦੱਈ ਧੰਨ ਗੁਰੂ ਅਰਜਨ ਦੇਵ ਜੀ ਫੁਰਮਾਣ ਕਰਦੇ ਹਨ-

*ਸੁਣਿ ਮਨ ਸੀਖ ਸਾਧੂ ਜਨ ਸਗਲੋ*

ਸਿਖਸ਼ਾ ਸੁਣ, ਗਿਆਲ ਸੁਣ, ਵਿਚਾਰ ਲੈ। ਕਿੱਥੋਂ? ਸਾਧੂਆਂ ਕੋਲੋਂ। ਕਿਹੜੇ ਸਾਧੂਆਂ ਕੋਲੋਂ? *ਸਾਧੂ ਜਨ ਸਗਲੋ*- ਸਾਰੇ ਹੀ ਸਾਧੂਆਂ ਕੋਲੋਂ। ਕੋਈ ਵੀ ਹੋਵੇ। ਜੀਵਨ ਵਿਚ ਇਸ ਅਰਥ ਨੂੰ ਢਾਲਣਾ ਬੜਾ ਔਖਾ ਹੋ ਜਾਏਗਾ। ਇਥੇ ਤਰਕ ਖੜੀ ਹੋ ਜਾਵੇਗੀ ਕਿ ਇਹ ਸਾਧੂ ਹੈ ਵੀ ਕਿ ਨਹੀਂ। ਜਿਹੜਾ ਰੱਬ ਦੀ ਗੱਲ ਸੁਣਾਏ, ਸਾਧੂ ਹੈ। ਤੇ ਤੂੰ ਰੱਬ ਦੀ ਗੱਲ ਨਾਲ ਜੁੜ, ਚੋਲਿਆਂ ਤੋਂ ਕੀ ਲੈਣੈ ਤੂੰ। ਕਿਸੇ ਦੇ ਹੱਥ ਪ੍ਰਸ਼ਾਦ ਪਏ ਵੰਡਦੇ ਹਨ ਤਾਂ ਕਿਸੇ ਦੇ ਹੱਥ ਥੋੜ੍ਹੀ ਖਾਂਦੇ ਹਾਂ, ਪ੍ਰਸ਼ਾਦ ਖਾਂਦੇ ਹਾਂ। ਕਿਸੇ ਦਾ ਵੀ ਮੂੰਹ ਰੱਬ ਦੀ ਗੱਲ ਸੁਣਾ ਰਿਹਾ ਹੈ। ਅਗਲੇ ਦੇ ਮੂੰਹ 'ਤੇ ਜ਼ਬਾਨ ਨੂੰ ਇਕ ਪਾਸੇ ਕਰ। ਰੱਬ ਦੀ ਗੱਲ ਨੂੰ ਹਿਰਦੇ ਵਿਚ ਵਸਾ। ਗੱਲ ਤਾਂ ਇਤਨੀ ਸੀ, ਪਰ ਪ੍ਰਸ਼ਾਦ ਨੂੰ ਅਸੀਂ ਦੇਖਦੇ ਨਹੀਂ, ਹੱਥ ਨੂੰ ਦੇਖਣ ਲੱਗ ਪੈਂਦੇ ਹਾਂ। ਤੇ ਹੱਥਾਂ ਨੂੰ ਕਈ ਵਾਰ ਫੜਨ ਵੀ ਲੱਗ ਪੈਂਦੇ ਹਾਂ। ਜਿੰਨੇ ਤੇਰੇ ਪ੍ਰਾਛਤ ਪਾਪ ਹਨ, ਜੋ ਤੂੰ ਛੁਪਾਏ ਹੋਏ ਹਨ। ਮਨੁੱਖ ਨੇ ਜੋ ਜੋ ਛੁਪਾਇਆ ਹੈ, ਪਾਪ ਹੀ ਹੈ। ਤੇ ਜੋ ਜੋ ਹਥੇਲੀ 'ਤੇ ਰੱਖਿਆ ਹੈ, ਪੁੰਨ ਹੈ। ਪੁੰਨ ਨੂੰ ਛੁਪਾਉਣ ਦੀ ਲੋੜ ਨਹੀਂ ਹੈ। ਫੁੱਲਾਂ ਨੂੰ ਢੱਕਣ ਦੀ ਲੋੜ ਨਹੀਂ। ਗੰਦਗੀ ਨੂੰ ਢੱਕਣਾ ਪੈਂਦਾ ਹੈ। ਮਨੁੱਖ ਨੇ ਗ਼ਲਤੀਆਂ 'ਤੇ ਪਰਦੇ ਪਾਏ ਹਨ ਤਾਂ ਕਿ ਦੂਜਿਆਂ ਨੂੰ ਨਾ ਦਿਖਾਈ ਦੇਣ। ਇਹ ਜਿੰਨੇ ਤੇਰੇ ਪਾਪ ਪ੍ਰਗਟ ਹਨ ਤੇ ਜਿੰਨੇ ਤੂੰ ਛੁਪਾਏ ਹੋਏ ਹਨ, ਪਿੱਛੇ ਰੱਖੇ ਹੋਏ ਹਨ, ਸਾਰੇ ਮਿੱਟ ਜਾਣਗੇ। ਸਾਰੇ ਧੁੱਲ ਜਾਣਗੇ। ਜਿਹੜਾ ਇਕ ਪ੍ਰਮਾਤਮਾ ਦੀ ਗੱਲ ਸੁਣਾਵੇ, ਉਸਨੂੰ ਤੂੰ ਸਾਧੂ ਸਮਝ ਲਈਂ। ਇਕ ਪ੍ਰਮਾਤਮਾ ਦੀ ਗੱਲ ਨਾਲ ਜੁੜ ਜਾਈਂ, ਬਾਕੀ ਤੂੰ ਸਰੀਰਾਂ ਤੋਂ ਕੀ ਲੈਣਾ ਹੈ। ਜਿਸ ਭਾਂਡੇ 'ਚੋਂ ਪਾਣੀ ਪੀਤਾ, ਭਾਂਡੇ ਦਾ ਸ਼ੁਕਰਾਨਾ ਕਰ। ਪਰ ਭਾਂਡੇ ਨਾਲ ਪਿਆਸ ਥੋੜ੍ਹੀ ਬੁਝਦੀ ਹੈ, ਪਾਣੀ ਨਾਲ ਬੁੱਝਦੀ ਹੈ। ਭਾਂਡਾ ਤਾਂ ਇਕ ਪਾਸੇ ਕਰ ਦੇਈਦਾ ਹੈ। ਰੋਟੀ ਖਾ ਕੇ ਜੂਠੀ ਥਾਲੀ ਇਕ ਪਾਸੇ ਕਰ ਦਿੰਦੇ ਹਾਂ। ਪਾਣੀ ਪੀ ਕੇ ਗਿਲਾਸ ਇਕ ਪਾਸੇ ਕਰ ਦਿੰਦੇ



ਹਾਂ। ਰੱਬ ਦੀ ਗੱਲ ਸੁਣ ਕੇ ਆਪਣਾ ਆਨੰਦ ਲੈ, ਬਾਕੀ ਇਕ ਪਾਸੇ ਕਰ ਦੇ। ਖੇਡ ਇਤਨੀ ਹੈ ਜੇਕਰ ਸਮਝ ਵਿਚ ਆ ਜਾਏ।

ਜਿਸਨੇ ਸਿਖਸ਼ਾ ਸੁਣਾਈ, ਉਹ ਤਾਂ ਖਾਧੀ ਨਹੀਂ, ਉਹ ਤਾਂ ਪੀਤੀ ਨਹੀਂ, ਉਹ ਤਾਂ ਪੱਲੇ ਨਹੀਂ ਬੰਨ੍ਹੀ। ਭਾਂਡਿਆਂ ਦੇ ਪਿੱਛੇ ਪੈ ਗਿਆ। ਭਾਂਡਿਆਂ ਦੀ ਪੂਜਾ ਕਰਨ ਲੱਗ ਪਿਆ। ਭਾਂਡਿਆਂ ਨੂੰ ਮੱਥਾ ਟੇਕੀ ਜਾਣਗੇ। ਤਾਂ ਹੁੰਦਾ ਕੀ ਹੈ? ਭੁੱਖੇ ਦੇ ਭੁੱਖੇ ਰਹਿ ਜਾਂਦੇ ਹਨ। ਭਾਂਡਾ ਟੁੱਟ ਵੀ ਜਾਏ, ਤਾਂ ਵੀ ਨਹੀਂ ਛੱਡਦੇ। ਕਈਆਂ ਨੇ ਸਾਧੂਆਂ ਦੀਆਂ ਕਬਰਾਂ ਬਣਾਈਆਂ ਹੋਈਆਂ ਹਨ। ਮੜ੍ਹੀਆਂ ਬਣਾਈਆਂ ਹੋਈਆਂ ਹਨ। ਭਾਂਡਾ ਤਾਂ ਟੁੱਟ ਗਿਆ ਹੈ। ਉਹ ਖ਼ਤਮ ਹੋ ਗਿਆ ਹੈ। ਪਰ ਹੁਣ ਜਿਹੜੇ ਭਾਂਡਿਆਂ ਨਾਲ ਜੁੜੇ ਹਨ, ਟੁੱਟੇ ਭਾਂਡੇ ਦੀ ਵੀ ਪੂਜਾ ਕਰਾਈ ਜਾਂਦੇ ਹਨ। ਕਈਆਂ ਨੇ ਸਾਧੂਆਂ ਦੀਆਂ ਪੂਰੀਆਂ ਲਾਸ਼ਾਂ ਹੀ ਰੱਖੀਆਂ ਹੋਈਆਂ ਹਨ। ਇਹਨਾਂ ਨੂੰ ਪੂਜੋ। ਇਸ ਤੋਂ ਵੱਡਾ ਹੋਰ ਕਿਹੜਾ ਅਗਿਆਨ ਹੈ। ਇਸ ਲਈ ਸਾਧੂਆਂ ਦੀ ਸਿੱਖਿਆ ਸੁਣ।

*ਜਾ ਕੋ ਲਹਨੋ ਮਹਰਾਜ ਰੀ ਗਾਠੜੀਓ ਜਨ ਨਾਨਕ ਗਰਭਾਸਿ ਨ ਪਉੜਿਓ ਰੇ ॥੨॥*

ਜਿਸ ਚੀਜ਼ ਨੂੰ ਤੂੰ ਲੈਣਾ ਹੈ, ਪ੍ਰਾਪਤ ਤਾਂ ਤੈਨੂੰ ਇਹ ਪ੍ਰਭੂ ਦੀ ਗੱਠੜੀ 'ਚੋਂ ਹੋਣਾ ਹੈ। ਹੋਰ ਕਿਧਰੋਂ ਨਹੀਂ ਹੋਣਾ। ਉਸਦੇ ਖ਼ਜ਼ਾਨੇ 'ਚੋਂ ਤੈਨੂੰ ਪ੍ਰਾਪਤ ਹੋਣਾ ਹੈ। ਜਦੋਂ ਵੀ ਇਹ ਸੌਗਾਤ ਤੈਨੂੰ ਮਿਲੀ ਟਿਕਾਉ ਦੀ, ਮਿਲੇਗੀ ਤਾਂ ਪ੍ਰਭੂ ਤੋਂ।

*ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ॥*

(ਅੰਗ ੬੦੪)

ਉਹ ਦਾਤ ਤਾਂ ਉਹ ਆਪ ਹੈ। ਉਹ ਭੋਜਨ ਤਾਂ ਆਪ ਹੈ। ਉਸ ਭੋਜਨ ਛੱਕਣ ਦੀ ਸਿੱਖਿਆ ਤੈਨੂੰ ਜਿੱਥੋਂ ਵੀ ਮਿਲੇ, ਉਹ ਤੂੰ ਸੁਣ ਲੈ। ਇਕ ਦਿਨ ਐਸਾ ਆਵੇਗਾ, ਉਸਦੀ ਹਿਰਦੇ ਦੀ ਗੱਠੜੀ ਦੇ ਵਿਚੋਂ ਤੈਨੂੰ ਇਹ ਸੌਗਾਤ ਪ੍ਰਾਪਤ ਹੋ ਜਾਏਗੀ, ਜਿਸਨੂੰ ਤੂੰ ਲੈਣ ਵਾਸਤੇ ਆਇਆ ਹੈਂ।

*ਜਨ ਨਾਨਕ ਗਰਭਾਸਿ ਨ ਪਉੜਿਓ ਰੇ॥*

ਫਿਰ ਤੇਰਾ ਜਨਮ ਨਹੀਂ ਹੋਵੇਗਾ। ਫਿਰ ਤੇਰਾ ਸੰਸਾਰ 'ਤੇ ਆਉਣਾ ਨਹੀਂ ਹੋਵੇਗਾ। ਭੁੱਲਾਂ ਚੁੱਕਾਂ ਦੀ ਮੁਆਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਹਉ ਨਾ ਛੋਡਉ ਕੰਤ ਪਾਸਰਾ

ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ ੴ ਸਤਿਗੁਰ ਪ੍ਰਸਾਦਿ ॥

*ਜੇ ਭੁਲੀ ਜੇ ਚੁਕੀ ਸਾਈ ਭੀ ਤਹਿੰਜੀ ਕਾਢੀਆ ॥*
*ਜਿਨ੍ਹਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ ॥ ੧ ॥*
*ਹਉ ਨਾ ਛੋਡਉ ਕੰਤ ਪਾਸਰਾ ॥*
*ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥੧ ॥ਰਹਾਉ ॥*
*ਸਜਣੁ ਤੂਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ ॥*
*ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ ॥ ੨ ॥*
*ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥*
*ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥ ੩ ॥*
*ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥*
*ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥ ੪ ॥*
*ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ ॥*
*ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ ॥ ੫ ॥*
*ਸਹੀਆ ਤਊ ਅਸੰਖ ਮੰਞਹੁ ਹਭਿ ਵਧਾਣੀਆ ॥*
*ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥ ੬ ॥*
*ਜੈ ਡਿਠੇ ਮਨੁ ਧੀਰੀਐ ਕਿਲਵਿਖ ਵੰਞਨ੍ਹਿ ਦੂਰੇ ॥*
*ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥ ੭ ॥*
*ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ॥*
*ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ ॥ ੮ ॥ ੧ ॥ ੪ ॥*

(ਅੰਗ ੭੬੧)



ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਉ! ਧੰਨ ਗੁਰੂ ਅਰਜਨ ਦੇਵ ਜੀ ਦਾ ਇਹ ਮਹਾਂ ਵਾਕ ਜਿਸਦੇ ਵਿਚ ਲਹਿੰਦੀ ਪੰਜਾਬੀ ਤੇ ਸਿੰਧੀ ਦੀ ਝਲਕ ਜ਼ਿਆਦਾ ਹੈ। ਭਾਸ਼ਾ ਦੇ ਵਿਚ ਲਹਿੰਦੀ ਪੰਜਾਬੀ ਤੇ ਸਿੰਧੀ, ਇਸਦਾ ਮਿਸ਼ਰਨ ਹੈ। ਆਰੰਭ ਹੁੰਦਾ ਹੈ ਮਹਾਵਾਕ ਮੂਲਮੰਤਰ ਤੋਂ,

ੴ ਸਤਿਗੁਰ ਪ੍ਰਸਾਦਿ ॥

ਉਹ ਜੋ ਇਕ ਹੈ, ਉਹ ਓਅੰਕਾਰ ਹੈ। ਅਤੇ ਇਸਨੂੰ ਬਾਰ ਬਾਰ ਗੁਰੂ ਗ੍ਰੰਥ ਸਾਹਿਬ ਵਿਚ ਦੋਹਰਾਇਆ ਗਿਆ ਹੈ। ਇਹ ਇਕ ਅਜਿਹੀ ਬਾਣੀ ਹੈ, ਜਿਸਦਾ ਨਾਮ ਹੀ ਗੁਰੂ ਨਾਨਕ ਨੇ ਰੱਖ ਦਿੱਤਾ ਹੈ ਓਅੰਕਾਰ। ਜੇ ਇਕ ਬਾਣੀ ਦਾ ਨਾਮ ਓਅੰਕਾਰ ਰੱਖ ਦਿੱਤਾ ਹੈ ਰਾਮਕਾਲੀ ਵਿਚ ਤਾਂ ਫਿਰ ਓਅੰਕਾਰ ਦੀ ਕੁਝ ਖ਼ਾਸੀਅਤ ਹੈ, ਕੋਈ ਗੱਲ ਹੈ।

ਲਗਪਗ ਦੋ ਢਾਈ ਮਹੀਨੇ ਪਹਿਲੇ ਦੀ ਗੱਲ ਹੈ ਦਾਸ ਅਮਰੀਕਾ ਦੇ ਸ਼ਹਿਰ ਸ਼ੀਕਾਗੋ ਦੇ ਵਿਚ ਸੀ। ਮੈਨੂੰ ਇਕ ਮਿੱਤਰ ਕਹਿਣ ਲੱਗਾ ਗਿਆਨੀ ਜੀ! ਸਾਇੰਸ ਨੇ ਇਕ ਖੋਜ ਕੀਤੀ ਹੈ ਅਤੇ ਉਹ ਸਾਰੀ ਦੀ ਸਾਰੀ ਖੋਜ ਪੁਰਾਣੇ ਬਣੇ ਤਾਰਾ ਮੰਡਲ ਵਿਚ ਦਿਖਾਈ ਗਈ ਹੈ। ਪਹਿਲੇ ਟੋਰਨੰਗ ਵਿਚ ਦਿਖਾ ਰਹੇ ਹਨ। ਜੇਕਰ ਤੁਸੀਂ ਦੇਖਣਾ ਚਾਹੋ ਤਾਂ ਮੈਂ ਇੰਤਜ਼ਾਮ ਕਰ ਦੇਵਾਂ। ਮੈਂ ਕਿਹਾ ਉਸਦੇ ਵਿਚ ਕੀ ਹੈ? ਕਹਿਣ ਲੱਗੇ ਬ੍ਰਹਿਮੰਡ ਕਿਵੇਂ ਬਣਿਆ। ਮੈਂ ਕਿਹਾ ਸਾਇੰਸ ਦੀ ਸਮਝ ਵਿਚ ਆ ਗਈ ਹੈ ਇਹ ਗੱਲ? ਕਹਿਣ ਲੱਗੇ ਆ ਗਈ ਹੈ। ਇਹ ਬ੍ਰਹਿਮੰਡ ਕਿਵੇਂ ਬਣਿਆ। ਬਸ ਉਹ ਦਿਖਾ ਰਹੇ ਹਨ। ਮੈਂ ਕਿਹਾ, ਮਿੱਤਰੋ ਫਿਰ ਮੈਂ ਤਾਂ ਜ਼ਰੂਰ ਦੇਖਾਂਗਾ। ਕਿਉਂ? ਵਿਗਿਆਨ ਬਾਹਰ ਦੀ ਖੋਜ ਹੈ। ਗਿਆਨ ਅੰਦਰ ਦੀ ਖੋਜ ਹੈ। ਬਾਹਰੋਂ ਲੋੜਾਂ ਦੀ ਪੂਰਤੀ ਕਰਨੀ ਹੈ ਤਾਂ ਵਿਗਿਆਨ ਚਾਹੀਦਾ ਹੈ। ਅੰਦਰ ਦਾ ਆਨੰਦ ਮਾਣਨਾ ਹੈ ਤਾਂ ਗਿਆਨ ਚਾਹੀਦਾ ਹੈ। ਇਹ ਅੰਦਰ ਬਾਹਰ ਪ੍ਰਮਾਤਮਾ ਨੇ ਆਪ ਹੀ ਬਣਾ ਦਿੱਤਾ ਹੈ।

*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥*

(ਅੰਗ ੬੮੪)

ਸਤਿਗੁਰੂ ਕਹਿੰਦੇ ਹਨ ਸਾਨੂੰ ਤਾਂ ਗੁਰੂ ਨੇ ਇਹ ਗਿਆਨ ਦਿੱਤਾ ਹੈ ਕਿ ਬਾਹਰ ਭੀਤਰ ਇਕੋ ਹੀ ਹੈ। ਜੋ ਬਾਹਰ ਪਦਾਰਥ ਦੇ ਰੂਪ ਵਿਚ ਹੈ, ਉਹ ਅੰਦਰ ਪ੍ਰਮਾਤਮਾ ਦੇ ਰੂਪ ਵਿਚ ਹੈ। ਜੋ ਬਾਹਰ ਆਕਾਰ ਦੇ ਰੂਪ ਵਿਚ ਹੈ, ਉਹ ਅੰਦਰ ਨਿਰਾਕਾਰ ਦੇ ਰੂਪ ਵਿਚ ਹੈ। ਇਹ ਆਕਾਰ ਨਿਰਾਕਾਰ ਤੋਂ ਵੱਖ ਨਹੀਂ ਹੈ, ਸਗੋਂ ਜਿੱਥੋਂ ਤੱਕ ਸੰਸਾਰ ਹੈ, ਉੱਥੋਂ ਤੱਕ ਹੀ ਨਿਰਾਕਾਰ ਹੈ। ਜਿੱਥੋਂ ਤੱਕ ਨਿਰਾਕਾਰ ਹੈ, ਉੱਥੋਂ ਤੱਕ ਹੀ ਆਕਾਰ ਹੈ। ਨਾ ਆਕਾਰ ਦਾ ਅੰਤ, ਨਾ ਨਿਰਾਕਾਰ ਦਾ ਅੰਤ। ਗਿਣਤੀ ਮਿਣਤੀ ਕਰ ਸਕਦੇ ਹੋ, ਕਿੰਨੇ ਸੂਰਜ, ਚੰਦ ਤੇ ਤਾਰੇ ਹਨ? ਕਿੰਨੀਆਂ ਧਰਤੀਆਂ ਹਨ? ਅਨੰਤ ਪਸਾਰਾ ਹੈ, ਕਿੰਨੇ ਜੀਵ ਜੰਤੂ ਹਨ। ਨਾ ਆਕਾਰ

ਗਿਣਿਆ ਜਾਂਦਾ ਹੈ, ਨਾ ਨਿਰਾਕਾਰ ਮਿਣਿਆ ਜਾਂਦਾ ਹੈ। ਦਾਸ ਉਸ ਬਣੇ ਹੋਏ ਘਰ ਦੇ ਵਿਚ ਜੋ ਗੋਲ ਗੁੰਬਦ ਨੁਮਾ ਹੈ, ਪੰਜ ਸੱਤ ਸੌ ਬੰਦੇ ਅੰਦਰ ਬੈਠ ਕੇ ਕੁਰਸੀਆਂ 'ਤੇ ਦੇਖਦੇ ਹਨ, ਇਹ ਜਗਤ ਕਿਵੇਂ ਬਣਿਆ ਹੈ। ਉਹਨਾਂ ਦੇ ਨਾਲ ਮੈਂ ਵੀ ਬੈਠ ਗਿਆ। ਦਾਸ ਦੇ ਨਾਲ ਪੰਜ ਸੱਤ ਸਰੀਰ ਹੋਰ ਵੀ ਸਨ, ਉਹ ਵੀ ਗਏ। ਹਨੇਰਾ ਗੁੱਪ ਸੀ। ਵਿਆਖਿਆ ਇੰਝ ਹੋਈ, ਆਦਿ ਦੇ ਵਿਚ ਹਨੇਰਾ ਹੀ ਹਨੇਰਾ ਸ਼ੀ ਅਤੇ ਹਨੇਰੇ ਦੀ ਪੰਜ ਸੱਤ ਮਿੰਟ ਉਹਨਾਂ ਨੇ ਵਿਆਖਿਆ ਕੀਤੀ। ਹਨੇਰਾ ਜਿੰਨਾ ਅਸੀਂ ਕਹਿ ਦਿੰਦੇ ਹਾਂ, ਇੰਨਾ ਹੀ ਨਹੀਂ, ਹਨੇਰੇ ਦੀ ਆਪਣੀ ਹੋਂਦ ਹੈ। ਹਨੇਰੇ ਦਾ ਆਪਣਾ ਪ੍ਰਭਾਵ ਹੈ। ਸ਼ਾਇਦ ਇਸੇ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਨੇ ਕਹਿ ਦਿੱਤਾ ਹੈ-

*ਨਮੋ ਅੰਧਕਾਰੇ ਨਮੋ ਤੇਜ ਤੇਜੇ॥*

(ਜਾਪੁ ਸਾਹਿਬ)

ਨਮਸਕਾਰ ਹੈ ਅੰਧਕਾਰ ਤੈਨੂੰ। ਬੜੀ ਹਿੰਮਤ ਹੈ। ਹੇ ਪ੍ਰਕਾਸ਼ ਦੇ ਰੂਪ ਪ੍ਰਮਾਤਮਾ! ਤੈਨੂੰ ਨਮਸਕਾਰ। ਜੇਕਰ ਕਹਿ ਦਈਏ ਅੰਧੇਰਾ ਪ੍ਰਮਾਤਮਾ ਤੋਂ ਬਿਨਾਂ ਹੁੰਦਾ ਹੈ ਤਾਂ ਫਿਰ ਜਗਤ ਦੇ ਵਿਚ ਬਹੁਤ ਕੁਝ ਅਜਿਹਾ ਹੋਵੇਗਾ ਜੋ ਰੱਬ ਤੋਂ ਬਿਨਾਂ ਹੋਵੇ ਅਤੇ ਇਸ ਤਰ੍ਹਾਂ ਦੋ ਦੁਨੀਆਂ ਮੰਨਣੀਆਂ ਪੈਣਗੀਆਂ। ਦੋ ਰੱਬ ਮੰਨਣੇ ਪੈਣਗੇ। ਹੇ ਪ੍ਰਭੂ! ਹਨੇਰਾ ਵੀ ਤੇਰੇ ਤੋਂ ਬਿਨਾਂ ਨਹੀਂ ਹੋ ਸਕਦਾ, ਤੂੰ ਹੀ ਹੈਂ। ਸੱਜਦਾ ਹੈ ਤੈਨੂੰ। ਉੱਥੇ ਦਿਖਾਉਂਦੇ ਹਨ ਹਨੇਰਾ ਹੀ ਹਨੇਰਾ ਸੀ। ਅਰਬਾਂ ਖਰਬਾਂ ਸਾਲ ਪਹਿਲੇ ਦਾ ਅੰਦਾਜ਼ਾ। ਇਕ ਸ਼ਬਦ ਹੈ ਸੰਸਕ੍ਰਿਤ ਦੇ ਵਿਚ ਅਸੰਖ, ਪਉੜੀ ਆਉਂਦੀ ਹੈ—

*ਅਸੰਖ ਨਾਵ ਅਸੰਖ ਥਾਵ॥*

ਅਸੀਂ ਅਜਿਹਾ ਸਮਝਦੇ ਹਾਂ ਕਿ 100 ਅਰਬ ਦਾ ਇਕ ਅਸੰਖ ਹੈ, ਨਹੀਂ। ਅਸੰਖ ਦਾ ਮਤਲਬ ਜਿਸਦੀ ਸੰਖਿਆ ਨਹੀਂ ਹੋ ਸਕਦੀ, ਗਿਣਤੀ ਨਹੀਂ ਹੋ ਸਕਦੀ। ਉਹ ਕਹਿੰਦੇ ਹਨ ਅਰਬਾਂ ਖਰਬਾਂ ਸਾਲ ਅੰਦਾਜ਼ੇ ਦੇ ਮੁਤਾਬਿਕ ਹਨੇਰਾ ਹੀ ਸੀ। ਹੁਣ ਗੁਰਬਾਣੀ ਦੀ ਰੋਸ਼ਨੀ ਵਿਚ ਇਸਨੂੰ ਲਈਏ-

*ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ॥*

(ਅੰਗ ੯੪੯)

*ਕੇਤੜਿਆ ਜੁਗ ਧੁੰਧੂਕਾਰੈ॥ ਤਾੜੀ ਲਾਈ ਸਿਰਜਣਹਾਰੈ॥*

(ਅੰਗ ੧੦੨੩)

ਗ਼ੁਬਾਰ ਹੀ ਗ਼ੁਬਾਰ ਸੀ। ਹਨੇਰਾ ਹੀ ਹਨੇਰਾ ਸੀ। ਫਿਰ ਕੀ ਹੋਇਆ, ਪੰਜ ਦੱਸ ਮਿੰਟ ਉਹਨਾਂ ਨੇ ਹਨੇਰੇ ਦੀ ਵਿਆਖਿਆ ਕੀਤੀ, ਫਿਰ ਬਹੁਤ ਵੱਡਾ ਧਮਾਕਾ ਹੋਇਆ। ਪਹਿਲੇ ਤਾਂ ਮੈਨੂੰ ਅਜਿਹਾ ਮਹਿਸੂਸ ਹੋਇਆ ਕੋਈ ਚੀਜ਼ ਟੁੱਟ ਗਈ ਹੈ। ਧਮਾਕਾ ਇਸ ਤਰ੍ਹਾਂ ਹੋਇਆ ਜਿਵੇਂ

ਜ਼ੋਰ ਦੀ ਤੋਪ ਚੱਲਦੀ ਹੈ। ਉਸ ਧਮਾਕੇ ਦੇ ਨਾਲ ਬੜਾ ਚਾਨਣਾ ਹੋਇਆ ਅਤੇ ਉਸ ਵਿਚ ਅਨੇਕਾਂ ਸੂਰਜ ਦਿਖਾਏ ਉਹਨਾਂ ਨੇ। ਫਿਰ ਹੌਲੀ ਹੌਲੀ ਧੁੰਦ ਦਿਖਾ ਦਿੱਤੀ ਭਾਵ ਗੈਸ। ਫਿਰ ਹੌਲੀ ਹੌਲੀ ਪਾਣੀ ਦਿਖਾ ਦਿੱਤਾ, ਫਿਰ ਪਾਣੀ ਵਿਚ ਚੱਲਦਾ ਹੋਇਆ ਜੀਵਨ ਬਹੁਤ ਵੱਡਾ, ਉਹ ਦਿਖਾਇਆ। ਜਦੋਂ ਉਸ ਜੀਵਨ ਨੂੰ ਕਈ ਰੂਪਾਂ ਵਿਚ ਲੰਘਦਿਆਂ ਕਈ ਇਨਸਾਨ ਦਿਖਾਏ। ਕਹਿੰਦੇ ਹਨ ਈਸਾਈਆਂ ਨੇ ਮੁਖ਼ਾਲਫ਼ਤ ਵੀ ਕੀਤੀ ਕਿ ਇਹ ਨਾ ਦਿਖਾਈ ਜਾਵੇ। ਇਹ ਖੋਜ ਅਸੀਂ ਨਹੀਂ ਮੰਨਦੇ। ਇਹ ਤਾਂ ਇਸ ਤਰ੍ਹਾਂ ਹੈ ਜਿਵੇਂ ਲਗਪਗ ਤਿੰਨ ਸੌ ਸਾਲ ਪਹਿਲੇ ਗਲੇਲੀਓ ਨੇ ਕਿਹਾ ਸੀ ਕਿ ਜ਼ਮੀਨ ਗੋਲ ਹੈ ਤੇ ਉਸ ਦੀ ਗੱਲ ਨਹੀਂ ਮੰਨੀ ਗਈ ਸੀ। ਮੈਂ ਕਿਹਾ ਕੋਈ ਗੱਲ ਨਹੀਂ, ਅੱਜ ਨਹੀਂ ਸਹਿਮਤ ਤਾਂ ਕੱਲ ਸਹਿਮਤ ਹੋ ਜਾਣਗੇ। ਅਜੇ ਮੁਖ਼ਾਲਫ਼ਤ ਹੈ ਕਿ ਇਹ ਜੋ ਭਾਰਤ ਦੇ ਰਿਸ਼ੀ ਮੁਨੀ ਕਹਿੰਦੇ ਹਨ ਅਨੰਤ ਜਨਮ ਹਨ, ਇਹ ਤਾਂ ਸਿੱਧ ਹੋ ਗਿਆ। ਪਹਿਲਾਂ ਹਨੇਰਾ ਫਿਰ ਅਰਬਾਂ ਖਰਬਾਂ ਸੂਰਜ, ਫਿਰ ਗੈਸ ਧੁੰਦ, ਫਿਰ ਪਾਣੀ, ਫਿਰ ਜੀਵਨ ਬਣਿਆ ਉਸ ਰੂਪ ਦੇ ਵਿਚ। ਇਕ ਘੰਟੇ ਦਾ ਸਾਰਾ ਸਿਲਸਿਲਾ ਸੀ ਜੋ ਦਾਸ ਨੇ ਦੇਖਿਆ। ਉਹ ਮਿੱਤਰ ਮੇਰੇ ਕੋਲੋਂ ਪੁੱਛਣ ਲੱਗੇ ਕਿ ਗਿਆਨੀ ਜੀ! ਇਹ ਕੀ ਹੈ? ਮੈਂ ਕਿਹਾ ਗੁਰਬਾਣੀ ਦੀ ਵਿਆਖਿਆ ਹੋਈ ਹੈ, ਹੋਰ ਕੁਝ ਨਹੀਂ। ਗੁਰੂ ਨਾਨਕ ਕਹਿੰਦੇ ਹਨ-

*ਅਰਬਦ ਨਰਬਦ ਧੁੰਧੂਕਾਰਾ॥*

ਅਨੰਤ ਕਾਲ ਇਸ ਆਕਾਰ ਤੋਂ ਪਹਿਲਾਂ ਹਨੇਰਾ ਹੀ ਹਨੇਰਾ ਸੀ।

*ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥*

(ਅੰਗ ੧੦੩੫)

ਇਹ ਜ਼ਮੀਨ ਨਹੀਂ ਸੀ, ਆਸਾਮਾਨ ਨਹੀਂ ਸੀ। ਇਹ ਗੁਰੂ ਨਾਨਕ ਕਹਿੰਦੇ ਹਨ ਅਤੇ ਵਿਸ਼ਵਾਸ ਕਰਨਾ ਪਏਗਾ ਨੰਦ ਲਾਲ ਦੀ ਗੱਲ 'ਤੇ। ਨੰਦ ਲਾਲ ਕਹਿੰਦੇ ਹਨ ਜ਼ਮੀਨ ਨਹੀਂ ਸੀ। ਆਸਮਾਨ ਨਹੀਂ ਸੀ, ਪਰ ਮੈਂ ਕਿਸੇ ਨ ਕਿਸੇ ਰੂਪ ਵਿਚ ਸੀ। ਜੇ ਮੈਂ ਓਦੋਂ ਨਹੀਂ ਸੀ ਤਾਂ ਮੈਂ ਹੁਣ ਵੀ ਨਹੀਂ ਹੋ ਸਕਦਾ। ਇਹ ਜ਼ਮੀਨ ਨਹੀਂ ਸੀ, ਇਹ ਆਕਾਸ਼ ਨਹੀਂ ਸੀ। ਬਸ ਉਹ ਹੁਕਮੀ ਸੀ ਅਤੇ ਉਸਦਾ ਹੁਕਮ ਸੀ। ਹੋਰ ਕੁਝ ਵੀ ਨਹੀਂ।

*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥*

(ਅੰਗ ੧੦੩੫)

ਹੋਰ ਵੀ ਸੁਣੋ। ਗੁਰੂ ਨਾਨਕ ਕਹਿੰਦੇ ਹਨ ਕਿ ਇਹ ਸੂਰਜ ਨਹੀਂ ਸੀ। ਇਹ ਚੰਦਰਮਾ ਨਹੀਂ ਸੀ। ਨਾ ਦਿਨ ਸੀ ਨਾ ਰਾਤ ਸੀ। ਇਸ ਵਾਸਤੇ ਉਸ ਹਨੇਰੇ ਨੂੰ ਧੁੰਦੂਕਾਰ ਕਰਕੇ ਮਹਾਰਾਜ ਨੇ ਕਿਹਾ ਹੈ। ਧੁੰਦ ਹੀ ਧੁੰਦ ਸੀ। ਜਿਵੇਂ ਦਸੰਬਰ ਜਨਵਰੀ ਦੇ ਮਹੀਨੇ ਵਿਚ ਸੀਤ ਲਹਿਰ ਦੇ ਦਿਨਾਂ ਵਿਚ ਜਦੋਂ ਧੁੰਦ ਪੈਂਦੀ ਹੈ, ਕੁਝ ਵੀ ਦਿਖਾਈ ਨਹੀਂ ਦਿੰਦਾ। ਨਿਰਾਕਾਰ ਦੀ ਦੁਨੀਆਂ ਵਿਚ ਤਾਂ ਨਿਰਾ ਸੰਨਾਟਾ ਹੀ ਹੈ, ਸੁੰਨ।

*ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥*

(ਅੰਗ ੨੯੩)

ਉਸੇ ਸੁੰਨ ਵਿਚ ਅਨਹਦ ਨਾਦ ਦੀ ਧੁਨੀ ਹੈ। ਉਸੇ ਸੁੰਨ ਵਿਚ ਪਰਮ ਪ੍ਰਕਾਸ਼ ਹੈ। ਉਸੇ ਸੁੰਨ ਵਿਚ ਪਰਮ ਰੱਸ ਹੈ। ਫਿਰ ਅਚਾਨਕ ਅਜਿਹਾ ਹੋਇਆ, ਇਕ ਧਮਾਕਾ ਹੋਇਆ, ਇਕ ਸ਼ਬਦ ਹੋਇਆ, ਇਕ ਧੁਨੀ ਹੋਈ। ਗੁਰਬਾਣੀ ਵਿਚ ਅਜਿਹਾ ਆਇਆ ਹੈ ਕਿ ਇਕ ਕਵਾਓ ਤੋਂ ਹੀ ਸਭ ਕੁਝ ਹੋਇਆ ਹੈ। ਇਹ ਵਾਕ ਤਾਂ ਸਾਰਿਆਂ ਨੂੰ ਯਾਦ ਹੈ-

*ਕੀਤਾ ਪਸਾਉ ਏਕੋ ਕਵਾਉ॥*

(ਅੰਗ ੩)

ਇਕ ਧੁਨੀ। ਮੇਰੇ ਕਹਿਣ ਤੋਂ ਮੁਰਾਦ ਇਹ ਹੈ ਕਿ ਇਕ ਧਮਾਕਾ ਹੋਇਆ ਸੀ, ਇਕ ਸ਼ਬਦ ਹੋਇਆ ਸੀ, ਧੁਨੀ ਹੋਈ ਸੀ, ਉਹ ਕੀ ਸੀ? ਉਸ ਧੁਨੀ ਦਾ ਰੂਪ ਗੁਰੂ ਨਾਨਕ ਨੇ ਬਿਆਨ ਕੀਤਾ ਹੈ। ਉਸ ਧੁਨੀ ਦਾ ਰੂਪ ਗੁਰੂ ਕਲਗੀਧਰ ਨੇ ਬਿਆਨ ਕੀਤਾ ਹੈ। ਉਸ ਧੁਨੀ ਦਾ ਰੂਪ ਭਗਤ ਕਬੀਰ ਨੇ ਵੀ ਦੱਸਿਆ ਹੈ। ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਲਈਏ ਪਹਿਲੇ, ਪਾਤਿਸ਼ਾਹ ਦੀ ਬਾਣੀ ਜਾਪੁ ਸਾਹਿਬ। ਉਹ ਹਨੇਰਾ ਅਰਬਾਂ ਖਰਬਾਂ ਅੰਦਾਜ਼ੇ ਮੁਤਾਬਿਕ ਜੋ ਧੁੰਦਕਾਰ ਸੀ, ਇਕ ਧਮਾਕਾ ਹੋਇਆ, ਇਕ ਸ਼ਬਦ ਹੋਇਆ, ਇਕ ਧੁਨੀ ਹੋਈ ਤਾਂ ਉਹ ਧੁਨੀ ਕੀ ਸੀ? ਗੁਰੂ ਗੋਬਿੰਦ ਸਿੰਘ ਜੀ ਦੱਸਦੇ ਹਨ। ਇਹ ਗੱਲ ਵੱਖਰੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਅਸੀਂ ਇਕੋ ਹੀ ਗੱਲ ਦੱਸੀ ਹੈ ਕਿ ਤੀਰ ਚਲਾਂਦੇ ਸਨ, ਤੋਪ ਚਲਾਂਦੇ ਸਨ, ਬੰਦੂਕ ਚਲਾਂਦੇ ਸਨ, ਬਾਕੀ ਗੱਲ ਅਸੀਂ ਉਹਨਾਂ ਦੀ ਨਹੀਂ ਦੱਸੀ। ਇਹੀ ਕਾਰਨ ਹੈ ਕਿ ਉਹ ਕਿੰਨੇ ਮਹਾਨ ਕਵੀ ਸਨ, ਦਾਰਸ਼ਨਿਕ ਸਨ, ਚਿੰਤਕ ਸਨ, ਫ਼ਿਲੌਸਫ਼ਰ ਸਨ, ਬ੍ਰਹਮ ਗਿਆਨੀ ਸਨ, ਸਾਇੰਟਿਸਟ ਸਨ, ਇਹ ਪਹਿਲੂ ਅਸੀਂ ਨਹੀਂ ਦੇਖੇ। ਉਹ ਧੁਨੀ ਸੀ ਜੋ ਅਨੰਤ ਕਾਲ ਜਿਸਨੂੰ ਨਾਪ ਨਹੀਂ ਸਕਦੇ ਅਸੰਖਾਂ ਸਾਲ ਅਤੇ ਉਹ ਅਸੰਖ ਸਾਲ ਹਨੇਰਾ ਹੀ ਹਨੇਰਾ ਸੀ। ਉਹ ਧੁਨੀ ਜੋ ਹੋਈ ਸੀ, ਉਹ ਕੀ ਸੀ। ਪਾਤਿਸ਼ਾਹ ਕਹਿੰਦੇ ਹਨ-

*ਓਅੰਕਾਰ ਆਦਿ॥ ਕਥਨੀ ਅਨਾਦਿ॥*

ਇਹ ਛੰਦ ਸ਼ੁਰੂ ਹੁੰਦਾ ਹੈ,

*ਕਰੁਣਾਲਯ ਹੈਂ॥ ਅਰਿ ਘਾਲਯ ਹੈਂ॥*
*ਖਲ ਖੰਡਨ ਹੈਂ॥ ਮਹਿ ਮੰਡਨ ਹੈਂ॥*
*ਓਅੰਕਾਰ ਆਦਿ॥ ਕਥਨੀ ਅਨਾਦਿ॥*
*ਖਲ ਖੰਡ ਖਿਆਲ॥ ਗੁਰ ਬਰ ਅਕਾਲ॥*

(ਜਾਪੁ ਸਾਹਿਬ)

ਓਅੰਕਾਰ ਆਦਿ ਇਹ ਪਹਿਲੀ ਧੁਨੀ ਹੈ, ਜਿਸ ਤੋਂ ਜਗਤ ਆਇਆ ਹੈ ਅਤੇ ਸਿਰਫ਼



ਆਇਆ ਨਹੀਂ, ਜਾਏਗਾ ਵੀ ਇਸੀ ਧੁਨੀ ਤੋਂ ਅਤੇ ਇਹ ਧੁਨੀ ਮਿੱਟ ਨਹੀਂ ਗਈ, ਮੌਜੂਦ ਹੈ।

*ਠਾਕੁਰੁ ਹਮਰਾ ਸਦ ਬੋਲੰਤਾ॥*

(ਅੰਗ ੧੧੬੦)

ਬ੍ਰਹਿਮੰਡ ਵਿਚ ਓਅੰਕਾਰ ਦੀ ਧੁਨੀ ਗੂੰਜ ਰਹੀ ਹੈ। ਇਹ ਆਦਿ ਧੁਨੀ ਹੈ। ਇਸਤੋਂ ਪਹਿਲੇ ਕੋਈ ਧੁਨੀ ਨਹੀਂ ਸੀ। ਓਅੰਕਾਰ ਪਹਿਲਾ ਸ਼ਬਦ ਹੈ, ਇਸ ਤੋਂ ਪਹਿਲਾਂ ਕੋਈ ਵੀ ਸ਼ਬਦ ਨਹੀਂ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵੀ ਇਹ ਪਹਿਲਾ ਸ਼ਬਦ ਓਅੰਕਾਰ ਹੈ। ਇਹੀ ਇਕ ਸ਼ਬਦ ਹੈ, ਦੂਜਾ ਨਹੀਂ ਹੈ। ਇਕ ਇਸ ਵਾਸਤੇ ਨਾਲ ਜੋੜਿਆ ਹੈ ਕਿ ਇਕ ਦਾ ਤਾਂ ਮਤਲਬ ਇੰਨਾ ਹੈ-

*ਓਅੰਕਾਰ ਆਦਿ॥ ਕਥਨੀ ਅਨਾਦਿ॥*

ਇਹ ਅਨਾਦੀ ਕਥਨੀ ਹੈ। ਇਹ ਅਨਾਦੀ ਬੋਲ ਹੈ। ਇਹ ਪਹਿਲੇ ਤੋਂ ਵੀ ਪਹਿਲੇ ਦਾ ਹੈ। ਇਹ ਸ੍ਰਿਸ਼ਟੀ ਤੋਂ ਵੀ ਪਹਿਲੇ ਦਾ ਹੈ। ਇਸੇ ਬੋਲ ਤੋਂ-

*ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥*

(ਅੰਗ ੧੧੭)

ਇਹ ਉੱਤਪਤੀ ਸ਼ਬਦ ਤੋਂ ਹੋਈ ਹੈ। ਪਰਲਉ ਸ਼ਬਦ ਤੋਂ ਹੋਵੇਗੀ। ਓਅੰਕਾਰ ਦੀ ਇਸੇ ਤੋਂ ਉੱਤਪਤੀ ਹੋਈ ਹੈ। ਇਹੀ ਧਮਾਕਾ ਪਹਿਲੇ ਹੋਇਆ। ਮੈਂ ਅਕਸਰ ਅਰਜ਼ ਕਰਦਾ ਹੁੰਦਾ ਹਾਂ ਕਿ ਮਾਂ ਬਾਪ ਤੋਂ ਸਰੀਰ ਆਇਆ ਹੈ ਤਾਂ ਸਰੀਰ ਵਿਚ ਮਾਂ ਬਾਪ ਦੀ ਅੰਸ ਮੌਜੂਦ ਹੈ। ਓਅੰਕਾਰ ਤੋਂ ਸੰਸਾਰ ਆਇਆ ਹੈ ਤਾਂ ਸਮੁੱਚੇ ਸੰਸਾਰ ਵਿਚ ਓਅੰਕਾਰ ਦੀ ਧੁਨੀ ਮੌਜੂਦ ਹੈ। ਅਲੱਗ ਨਹੀਂ ਹੈ। ਇਸਨੂੰ ਭਗਤ ਕਬੀਰ ਆਪਣੇ ਆਲਮਾਨਾ ਢੰਗ ਨਾਲ ਇਸ ਤਰ੍ਹਾਂ ਬਿਆਨ ਕਰਦੇ ਹਨ-

*ਓਅੰਕਾਰਿ ਆਦਿ ਮੈ ਜਾਨਾ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ॥*

(ਅੰਗ ੩੪੦)

ਓਅੰਕਾਰ ਲਿਖ ਦੇਈਏ, ਮਿਟਾ ਦੇਈਏ, ਇਤਨਾ ਨਹੀਂ ਹੈ। ਓਅੰਕਾਰ ਆਦਿ ਧੁਨੀ ਹੈ, ਬ੍ਰਹਿਮੰਡ ਵਿਚ ਵਿਆਪਕ ਹੈ। ਇਸ ਤੋਂ ਗੱਲ ਸਪਸ਼ਟ ਹੋ ਗਈ ਕਿ ਇਹ ਪੁਰਸ਼ ਵੀ ਬਹੁਤ ਗਹਿਰਾਈਆਂ ਵਿਚ ਗਿਆ ਹੈ। ਜਗਤ ਦੀ ਮੂਲ ਸਤ੍ਹਾ ਇਸਦੀ ਪਕੜ ਵਿਚ ਵੀ ਆਈ ਹੈ। ਇਹ ਤਾਂ ਬ੍ਰਹਮੇ ਨਾਲੋਂ ਅੱਗੇ ਚਲਾ ਗਿਆ। ਕਬੀਰ ਨਿਰਧਨ ਸੀ, ਜੁਲਾਹਾ ਸੀ, ਜਾਤ ਉੱਚੀ ਨਹੀਂ ਸੀ। ਲੋਕੀਂ ਮਾਣ ਤਾਣ ਦਿੰਦੇ ਸਨ। ਕਿਸੇ ਰਾਜੇ ਦਾ ਲੜਕਾ ਹੋਵੇ, ਧਨਵਾਨ ਹੋਵੇ, ਉੱਚੀ ਕੁਲ ਹੋਵੇ, ਸਰੂਪ ਹੋਵੇ, ਇਹਨਾਂ ਗੱਲਾਂ ਨੂੰ ਮਾਣ ਦਿੰਦੇ ਹਨ। ਇਹ ਸਾਰੀਆਂ ਚੀਜ਼ਾਂ ਕਬੀਰ ਕੋਲ ਨਹੀਂ ਸਨ। ਨਾ ਰਹਿਣ ਨੂੰ ਚੰਗਾ ਮਕਾਨ ਸੀ ਤੇ ਨਾ ਹੀ ਜੇਬ ਵਿਚ ਧਨ ਸੀ, ਨਾ ਕੋਈ ਉੱਚੀ ਕੁਲ ਸੀ ਅਤੇ ਨਾ ਹੀ ਉਹ ਰਾਜਾ ਸੀ। ਜੇਕਰ ਇੰਨਾ ਗਿਆਨ ਕਿਸੇ ਰਾਜੇ

ਕੋਲ ਹੁੰਦਾ ਤਾਂ ਅਵਤਾਰ ਕਹਿਲਾਉਣਾ ਸੀ।

*ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ॥*

(ਅੰਗ ੭੪੭)

ਉਹ ਤਾਂ ਅਵਤਾਰ ਜਾਣ ਕੇ ਪੂਜਿਆ ਜਾਣਾ ਸੀ। ਪਰ ਉਸਦੀ ਅਜਿਹੀ ਹਾਲਤ ਕਰਕੇ ਲੋਕਾਂ ਨੇ ਕਹਿ ਦਿੱਤਾ ਭਗਤ ਤਾਂ ਹੈ ਬਸ। ਓਅੰਕਾਰ ਬ੍ਰਹਿਮੰਡ ਦੀ ਦੁਨੀਆਂ ਹੈ। ਮਿੱਟ ਜਾਵਾਂਗੇ ਅਸੀਂ, ਓਅੰਕਾਰ ਨਹੀਂ ਮਿੱਟੇਗਾ। ਕਿਉਂ? ਓਅੰਕਾਰ ਤੋਂ ਤਾਂ ਬ੍ਰਹਿਮੰਡ ਆਇਆ ਹੈ ਅਤੇ ਓਅੰਕਾਰ ਦੇ ਰਾਹੀਂ ਵਾਪਿਸ ਜਾਏਗਾ। ਸੋ ਸ਼ਬਦ ਦਰਵਾਜ਼ਾ ਹੈ, ਪ੍ਰਮਾਤਮਾ ਪ੍ਰਕਾਸ਼ ਹੈ, ਘਰ ਹੈ, ਸ਼ਬਦ ਦਰ ਹੈ। ਗੁਰੂ ਦਰ ਹੈ, ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਘਰ ਹੈ ਅਤੇ ਪ੍ਰਮਾਤਮਾ ਦੇ ਅੱਖਰੀ ਅਰਥ ਵੀ ਹਨ ਪਰਮ ਪ੍ਰਕਾਸ਼। ਇਹ ਦਰ ਉਸਦੇ ਹੀ ਘਰ ਦਾ ਹੈ। ਕਿਸੇ ਹੋਰ ਘਰ ਦਾ ਇਹ ਦਰ ਨਹੀਂ ਹੈ। ਸ਼ਬਦ ਦਾ ਜੱਪ ਕਿਤੇ ਵੀ ਕਰ ਸਕਦੇ ਹਾਂ। ਇਹ ਦਰਵਾਜ਼ਾ ਹਰ ਥਾਂ 'ਤੇ ਖੁੱਲ੍ਹਾ ਹੋਇਆ ਹੈ। ਅਨੰਤ ਕਾਲ ਤੋਂ ਖੁੱਲ੍ਹਾ ਹੋਇਆ ਹੈ। ਸ਼ਬਦ ਕਿਹੜਾ?

*ਓਅੰਕਾਰ ਆਦਿ॥ ਕਥਨੀ ਅਨਾਦਿ॥*
*ਓਅੰਕਾਰ ਆਦਿ ਮੈ ਜਾਨਾ॥*
*ਲਿਖਿ ਅਰੁ ਮੇਟੈ ਤਾਹਿ ਨ ਮਾਨਾ।*

ਓਅੰਕਾਰ ਉਹ ਹੈ ਜੋ ਸਭ ਨੂੰ ਮਿਟਾ ਦਿੰਦਾ ਹੈ। ਓਅੰਕਾਰ ਉਹ ਹੈ, ਜਿਸ ਤੋਂ ਸਭ ਕੁਝ ਬਣਦਾ ਹੈ। ਇਹ ਅਜਿਹਾ ਦਰਵਾਜ਼ਾ ਹੈ, ਨਿਕਾਸ ਵੀ ਇਸੇ ਦੇ ਰਾਹੀਂ ਹੈ, ਦਾਖ਼ਲਾ ਵੀ ਇਸੇ ਦੇ ਰਾਹੀਂ ਹੈ। ਇਹ ਨਹੀਂ ਕਿ ਕੋਈ ਅਲੱਗ ਦਰਵਾਜ਼ਾ ਹੈ। ਮੇਰੇ ਖ਼ਿਆਲ ਵਿਚ ਭਾਵੇਂ ਇੰਨੀ ਭੀੜ ਹੈ, ਸਭ ਕੁਝ ਹੈ, ਪਰ ਜਿਸ ਡਿਉੜੀ ਦੇ ਰਾਹੀਂ ਦਰਬਾਰ ਸਾਹਿਬ ਵਿਚ ਪ੍ਰੇਵਸ਼ ਕਰਦੇ ਹਾਂ, ਉਸੇ ਰਾਹੀਂ ਵਾਪਸ ਜਾਂਦੇ ਹਾਂ। ਚਾਹੁੰਦੇ ਤਾਂ ਸਤਿਗੁਰੂ ਇਕ ਹੋਰ ਪੁੱਲ ਬਣਾ ਦੇਂਦੇ ਕਿ ਉਧਰੋਂ ਨਿਕਾਸ ਹੋ ਜਾਏ। ਲੋਕਾਂ ਨੂੰ ਸਹੂਲੀਅਤ ਹੋ ਜਾਏ, ਨਹੀਂ। ਹੇ ਪ੍ਰਭੂ! ਜਿਸ ਦਰਵਾਜ਼ੇ ਦੇ ਰਾਹੀਂ ਸਾਡਾ ਆਉਣਾ ਹੋਇਆ ਹੈ, ਉਸ ਦਰਵਾਜ਼ੇ ਤੱਕ ਪਹੁੰਚਾ। ਇਹ ਕਿਹੜਾ ਦਰਵਾਜ਼ਾ ਹੈ? ਕਿੱਥੋਂ ਅਸੀਂ ਆਏ ਹਾਂ? ਦਰਵਾਜ਼ਾ ਹੈ ਓਅੰਕਾਰ। ਆਇਆ ਹੈ ਸੰਸਾਰ ਸ਼ਬਦ ਤੋਂ, ਜਾਵੇਗਾ ਜਦੋਂ ਪਰਲੋ ਹੋਵੇਗੀ ਸ਼ਬਦ ਤੋਂ। ਸਾਰਾ ਬ੍ਰਹਿਮੰਡ ਜਾਵੇਗਾ। ਧਰਤੀ ਵੀ ਜਾਏਗੀ, ਸੂਰਜ ਵੀ ਜਾਏਗਾ। ਇਕ ਦਿਨ ਤਾਂ ਅਸੀਂ ਵੀ ਮਿਟਣਾ ਹੈ। ਸਾਡਾ ਵੀ ਜਿਸ ਦਿਨ ਦਾਖ਼ਲਾ ਹੋਵੇਗਾ, ਇਸੇ ਸ਼ਬਦ ਦੇ ਰਾਹੀਂ, ਉਂਝ ਨਹੀਂ। ਜਿੰਨੇ ਚਿਰ ਤੱਕ ਇਸ ਸ਼ਬਦ ਦੇ ਦੁਆਰ 'ਤੇ ਨਹੀਂ ਪਹੁੰਚੇ, ਬਸ ਸੰਸਾਰ ਵਿਚ ਮੌਜੂਦ ਹੀ ਰਹਾਂਗੇ। ਜੰਮਦੇ ਰਹਾਂਗੇ, ਮਰਦੇ ਰਹਾਂਗੇ।

*ਜਮਿ ਜਮਿ ਮਰੈ ਮਰੈ ਫਿਰਿ ਜੰਮੈ॥*
*ਬਹੁਤੁ ਸਜਾਇ ਪਇਆ ਦੇਸਿ ਲੰਮੈ॥*

(ਅੰਗ ੧੦੨੦)



*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥*

(ਅੰਗ ੮੫੩)

ਦੁਆਰ ਕੀ ਹੈ? ਸ਼ਬਦ। ਤੇ ਸ਼ਬਦ ਕੀ ਹੈ?

*ਓਅੰਕਾਰ ਆਦਿ॥ ਕਥਨੀ ਅਨਾਦਿ॥*

ਇਹੀ ਗੁਰੂ ਗੋਬਿੰਦ ਸਿੰਘ ਦੇ ਵਾਕ, ਇਹੀ ਭਗਤ ਕਬੀਰ ਕਹਿ ਰਹੇ ਹਨ। ਹੁਣ ਪਹਿਲੇ ਪਾਤਿਸ਼ਾਹ ਧੰਨ ਗੁਰੂ ਨਾਨਕ ਉਹਨਾਂ ਦੀ ਤਾਂ ਬਾਕਾਇਦਾ ਇਕ ਬਾਣੀ ਹੈ ਜਿਸ ਬਾਣੀ ਦਾ ਨਾਮ ਹੈ ਓਅੰਕਾਰ, ਰਾਮਕਲੀ ਰਾਗ ਵਿਚ ਹੈ। ਸਾਹਿਬ ਕਹਿੰਦੇ ਹਨ —

*ਓਅੰਕਾਰਿ ਬ੍ਰਹਮਾ ਉਤਪਤਿ॥*

(ਅੰਗ ੯੨੯)

ਬ੍ਰਹਮੇ ਤੋਂ ਸੰਸਾਰ ਨਹੀਂ ਆਇਆ, ਓਅੰਕਾਰ ਤੋਂ ਬ੍ਰਹਮਾ ਆਇਆ ਹੈ।

*ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥*
*ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥*

(ਅੰਗ ੯੨੯)

ਬ੍ਰਹਮੇ ਤੋਂ ਸੰਸਾਰ ਨਹੀਂ ਆਇਆ, ਓਅੰਕਾਰ ਤੋਂ ਬ੍ਰਹਮਾ ਆਇਆ ਹੈ। ਇਹ ਜਗਤ ਦੀ ਰਚਨਾ ਬ੍ਰਹਮੇ ਤੋਂ ਨਹੀਂ ਹੋਈ, ਸ਼ਬਦ ਤੋਂ ਹੋਈ ਹੈ। ਸਾਰਾ ਪਸਾਰਾ ਸ਼ਬਦ ਤੋਂ ਆਇਆ ਹੈ। ਇਹ ਸਾਰੀ ਚੇਤਨਾ ਆਕਾਰ ਸ਼ਬਦ ਤੋਂ ਆਈ ਹੈ। ਸ਼ਬਦ ਦੁਆਰ ਹੈ ਅਤੇ ਜਿਸ ਦਿਨ ਸਭ ਕੁਝ ਸਮਾਪਤ ਹੋਵੇਗਾ, ਸ਼ਬਦ ਦੇ ਰਾਹੀਂ ਹੋਵੇਗਾ। ਫਿਰ ਧਮਾਕਾ ਦੂਸਰੇ ਰੂਪ ਵਿਚ ਹੋ ਕੇ ਸਭ ਕੁਝ ਉਸੇ ਵਿਚ ਲੀਨ ਹੋ ਜਾਣਗੇ। ਇਹ ਓਅੰਕਾਰ ਦੀ ਧੁਨੀ ਪ੍ਰਾਚੀਨ ਰਿਸ਼ੀ ਮੁਨੀਆਂ ਦੀ ਪਕੜ ਵਿਚ ਆਈ, ਓਮ ਦੇ ਰੂਪ ਵਿਚ। ਓਅੰਕਾਰ ਦੇ ਰੂਪ ਵਿਚ। ਉਹ ਕਹਿੰਦੇ ਹਨ ਇਹ ਧੁਨੀ ਹੈ ਬ੍ਰਹਿਮੰਡ ਦੀ।

ਸਹੀ ਰੂਪ ਵਿਚ ਓਅੰਕਾਰ ਦੀ ਧੁਨੀ ਪਕੜ ਵਿਚ ਆਈ ਹੈ ਜੈਨੀਆਂ ਦੇ ਸੁਆਮੀ ਮਹਾਂਵੀਰ ਦੀ। ਆਪ ਸੁਣਕੇ ਹੈਰਾਨ ਹੋਵੋਗੇ, ਉਹਨਾਂ ਦੇ ਵਿਚ ਤਾਂ ਗੁਰਮੰਤਰ ਹੈ, ਓਅੰਕਾਰ ਅਤੇ ਉਹ ਕਹਿੰਦੇ ਹਨ ਬ੍ਰਹਿਮੰਡ ਦੀ ਧੁਨੀ ਹੈ, ਸਭ ਕੁਝ ਇਸੇ ਤੋਂ ਆਇਆ ਹੈ। ਪ੍ਰਮਾਤਮਾ ਦੀ ਇਹ ਆਵਾਜ਼ ਹੈ ਓਅੰਕਾਰ, ਇਸੇ ਤੋਂ ਜਗਤ ਆਇਆ ਹੈ। ਸ਼ਬਦ ਕੀ ਹੈ। ਇਸਦੀ ਸਹੀ ਰੂਪ ਰੇਖਾ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਸਾਡੇ ਸਾਹਮਣੇ ਰੱਖੀ ਹੈ, ਗੁਰੂ ਨਾਨਕ ਨੇ ਰੱਖੀ ਹੈ, ਭਗਤ ਕਬੀਰ ਨੇ ਰੱਖੀ ਹੈ। ਫਿਰ ਢਾਈ ਹਜ਼ਾਰ ਸਾਲ ਪਹਿਲਾਂ ਸੁਆਮੀ ਮਹਾਂਵੀਰ ਨੇ ਰੱਖੀ ਹੈ। ਉਸੇ ਓਅੰਕਾਰ ਤੋਂ ਪੱਥਰ ਹੋਏ, ਬਨਸਪਤੀ ਹੋਈ। ਉਸੇ ਓਅੰਕਾਰ ਤੋਂ ਧੁੰਦ ਹੋਈ, ਪਾਣੀ ਹੋਇਆ। ਉਸੇ ਓਅੰਕਾਰ ਦੀ ਧੁਨ ਤੋਂ ਤਰ੍ਹਾਂ ਤਰ੍ਹਾਂ ਦਾ ਜੀਵਨ ਆਇਆ। ਮੂਲ ਧੁਨੀ ਓਅੰਕਾਰ ਹੈ। ਗੁਰੂ ਤੇ ਪ੍ਰਮਾਤਮਾ ਵਿਚ ਕੋਈ ਭੇਦ ਨਹੀਂ।

*ਨਾਨਕ ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਉਹ ਮੇਰਾ ਗੁਰੂ, ਉਹ ਮੇਰਾ ਗੁਰੂ। ਕੱਲ ਮਰ ਜਾਏਗਾ, ਹੋਰ ਲੱਭੋ। ਕਦੀ ਗੁਰੂ ਮਰਦਾ ਨਹੀਂ। ਗੁਰੂ ਸਦੀਵੀ ਹੈ।

*ਗੁਰ ਮੇਰੇ ਸੰਗਿ ਸਦਾ ਹੈ ਨਾਲੇ॥*

(ਅੰਗ ੩੯੪)

ਗੁਰੂ ਇਕ ਵਿਆਪਕ ਸ਼ਕਤੀ ਹੈ। ਨਾ ਬੰਦੇ ਨੂੰ ਪ੍ਰਮਾਤਮਾ ਦਾ ਪਤਾ ਹੈ, ਨਾ ਬੰਦੇ ਨੂੰ ਗੁਰੂ ਦਾ ਪਤਾ ਹੈ। ਇਸ ਵਾਸਤੇ ਪਾਖੰਡੀਆਂ ਦੇ ਡੇਰੇ ਇਸ ਦੇਸ਼ ਵਿਚ ਪੈਦਾ ਹੋ ਗਏ ਹਨ। ਗੁਰੂ ਗ੍ਰੰਥ ਸਾਹਿਬ ਦੇ ਮੁਕਾਬਲੇ ਵਿਚ ਗੁਰ ਗੱਦੀ ਲਾਈ ਹੋਈ ਹੈ, ਕਿਉਂਕਿ ਸ਼ਬਦ ਗੁਰੂ ਹੈ, ਸ਼ਬਦ ਤੋਂ ਸਭ ਕੁਝ ਆਇਆ ਹੋਇਆ ਹੈ ਅਤੇ ਜੇ ਸ਼ਬਦ ਤੋਂ ਸਭ ਕੁਝ ਆਇਆ ਹੈ ਤਾਂ ਸ਼ਬਦ ਤੋਂ ਹੀ ਸਾਰਾ ਗਿਆਨ ਆਇਆ ਹੈ। ਸ਼ਬਦ ਤੋਂ ਹੀ ਸਾਰਾ ਆਕਾਰ ਆਇਆ ਹੈ। ਉਸ ਸ਼ਬਦ ਤੋਂ ਕਿਹੜਾ ਗਿਆਨ ਆਇਆ ਹੈ, ਗੁਰੂ ਨਾਨਕ ਨੇ ਸਾਡੇ ਸਾਹਮਣੇ ਰੱਖ ਦਿੱਤਾ ਹੈ ਤੇ ਆਖਿਆ ਹੈ, ਇਹ ਗਿਆਨ ਆਇਆ ਹੈ ਅਤੇ ਇਹ ਗਿਆਨ ਵੀ ਮੇਰਾ ਨਹੀਂ, ਇਹ ਤਾਂ-

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

(ਅੰਗ ੭੨੨)

ਇਹ ਵੀ ਮੇਰਾ ਨਹੀਂ ਹੈ। ਇਹ ਵੀ ਉਥੋਂ ਆਇਆ ਹੈ। ਬੜਾ ਸੋਹਣਾ ਇਕ ਪ੍ਰਤੀਕ ਚੁਣਿਆ ਹੈ। ਆਕਾਰ ਬਣਾ ਕੇ ਮੰਦਿਰ ਬਣਾ ਲੈਂਦੇ ਹਨ ਹਿੰਦੂ ਵੀਰ, ਅੰਦਰ ਮੂਰਤੀ ਟਿਕਾਅ ਦਿੰਦੇ ਹਨ, ਦਰਵਾਜ਼ੇ 'ਤੇ ਇਕ ਘੜਿਆਲ ਲਟਕਾ ਦਿੰਦੇ ਹਨ। ਹੁਣ ਜਿਹੜਾ ਅੰਦਰ ਪ੍ਰਵੇਸ਼ ਕਰੇ, ਪਹਿਲੇ ਘੜਿਆਲ ਵਜਾਵੇ। ਪਤਾ ਹੈ, ਇਹ ਪ੍ਰਤੀਕ ਹੈ ਕਿ ਅੰਦਰ ਦਾਖ਼ਲਾ ਉਸੇ ਨੂੰ ਮਿਲੇਗਾ ਜਿਹੜਾ ਸ਼ਬਦ ਦੀ ਧੁਨੀ ਕਰੇ, ਘੜਿਆਲ ਵਜਾਵੇ, ਦੂਜਾ ਨਹੀਂ। ਧਿਆਨ ਅੰਦਰ ਪ੍ਰਵੇਸ਼ ਕਰੇ।

ਧਰਮ ਦੀ ਸਾਧਨਾ ਕੀ ਹੈ? ਧਿਆਨ-ਸਾਧਨਾ। ਅਤੇ ਓਅੰਕਾਰ ਦੀ ਧੁਨੀ ਸਾਡੇ ਅੰਦਰ ਚੱਲ ਰਹੀ ਹੈ। ਸਭ ਦੇ ਅੰਦਰ ਚੱਲ ਰਹੀ ਹੈ। ਸੁਣਾਈ ਕਿਉਂ ਨਹੀਂ ਦਿੰਦੀ? ਇਹ ਕੰਨ ਬਾਹਰ ਸੁਣ ਸਕਦੇ ਹਨ, ਅੰਦਰ ਨਹੀਂ। ਇਹ ਅੱਖਾਂ ਬਾਹਰ ਦੇਖ ਸਕਦੀਆਂ ਹਨ, ਅੰਦਰ ਨਹੀਂ। ਵਿਗਿਆਨ ਇਹਨਾਂ ਅੱਖਾਂ ਦੇ ਨਾਲ ਅੰਦਰ ਪ੍ਰਮਾਤਮਾ ਨੂੰ ਦੇਖਣਾ ਚਾਹੁੰਦਾ ਹੈ। ਚੀਰਾ ਫਾੜੀ ਕਰਨ ਤੋਂ ਬਾਅਦ ਕਹਿੰਦੇ ਹਨ ਅੰਦਰ ਤਾਂ ਰੱਬ ਹੈ ਨਹੀਂ। ਵਿਗਿਆਨ ਇਹਨਾਂ ਕੰਨਾਂ ਦੇ ਨਾਲ ਉਸ ਨਾਦ ਨੂੰ ਸੁਣਨਾ ਚਾਹੁੰਦਾ ਹੈ, ਚੀਰਾ ਫਾੜੀ ਕਰਕੇ ਦੇਖਦੇ ਹਨ, ਯੰਤਰ ਲਾ ਕੇ ਦੇਖਦੇ ਹਨ, ਕਹਿੰਦੇ ਹਨ ਅੰਦਰ ਤਾਂ ਉਹ ਨਾਦ ਕੋਈ ਨਹੀਂ। ਕੌਣ ਦੱਸੇ? ਜਦੋਂ ਇਹ ਕੰਨ,



ਇਹ ਰਸਨਾ, ਇਹ ਅੱਖ, ਇਹ ਤਨ, ਇਹ ਨਾਸਕਾ ਇਸਦੇ ਦਰਵਾਜ਼ੇ ਬਿਲਕੁਲ ਬੰਦ ਕਰ ਦੇਈਏ ਅਤੇ ਧਿਆਨ ਨੂੰ ਅੰਤਰਮੁਖੀ ਕਰੀਏ ਤਾਂ ਸੁਣਾਈ ਦਿੰਦਾ ਹੈ।

*ਮੂੰਦਿ ਲੀਏ ਦਰਵਾਜੇ॥ ਬਾਜੀਅਲੇ ਅਨਹਦ ਬਾਜੇ॥*

(ਅੰਗ ੬੫੬)

ਕਬੀਰ ਕਹਿੰਦੇ ਹਨ ਇਹ ਦਰਵਾਜ਼ੇ ਮੈਂ ਬੰਦ ਕੀਤੇ ਤੇ ਮੇਰਾ ਧਿਆਨ ਜਦੋਂ ਅੰਤਰਮੁਖੀ ਹੋਇਆ ਹੈ, ਸੁਣਾਈ ਦਿੱਤਾ ਹੈ। ਇਹ ਨਾਦ ਮੈਨੂੰ ਸੁਣਾਈ ਦਿੱਤਾ ਹੈ। ਗੁਰੂ ਨਾਨਕ ਨੇ ਕਿਹਾ ਹੈ ਕਿ ਜੀਵਨ ਦਾ ਮੰਦਰ ਪ੍ਰਮਾਤਮਾ ਨੇ ਆਪ ਬਣਾਇਆ ਹੈ। ਜੀਵਨ ਵਿਚ ਉਹ ਬੈਠਾ ਹੈ ਤੇ ਉਸਦੀ ਮੂਰਤੀ ਅੰਦਰ ਹੈ।

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥*

(ਅੰਗ ੨੯੩)

ਇਸ ਮੰਦਰ ਦਾ ਉਸਨੇ ਦਰਵਾਜ਼ਾ ਬਣਾ ਦਿੱਤਾ ਹੈ ਮੂੰਹ ਅਤੇ ਮੂੰਹ ਦੇ ਵਿਚ ਘੜਿਆਲ ਲਟਕਾ ਦਿੱਤਾ ਹੈ ਜ਼ਬਾਨ। ਬਸ ਇਸੇ ਜ਼ਬਾਨ ਨੂੰ ਵਜਾਉ ਤੇ ਅੰਦਰ ਪ੍ਰਵੇਸ਼ ਕਰ ਜਾਉ। ਇੰਨੀ ਗੱਲ ਹੈ। ਉਹ ਘੜਿਆਲ ਵਜਾਉਣਾ ਬੜਾ ਸੌਖਾ ਹੈ, ਜ਼ਬਾਨ ਦੇ ਘੜਿਆਲ ਨੂੰ ਵਜਾ ਕੇ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਉਚਾਰਨ ਕਰਨਾ ਤੇ ਆਪਣੇ ਧਿਆਨ ਨੂੰ ਅੰਦਰ ਲੈ ਜਾਣਾ, ਭਾਵ ਸੁਣਨਾ। ਅੰਦਰ ਜਾ ਕੇ ਉਸ ਧਿਆਨ ਨੂੰ ਇਹ ਧੁਨੀ ਸਣਾਈ ਦੇਵੇਗੀ। ਕਿਹੜੀ? ਓਅੰਕਾਰ। ਪਰ ਉਹ ਸ਼ਬਦ ਇਸ ਢੰਗ ਨਾਲ ਉਚਾਰਨ ਕਰਨਾ ਹੈ ਜਿਵੇਂ ਘੜਿਆਲ ਦੀ ਆਵਾਜ਼ ਹੈ। ਘੜਿਆਲ ਦੀ ਆਵਾਜ਼ ਧੁਨਾਕਾਰ ਹੈ। ਇਕ ਦਮ ਉਚਾਰਨ ਹੋ ਕੇ ਬੰਦ ਨਹੀਂ ਹੋ ਜਾਂਦੀ। ਜਿਉਂ ਘੜਿਆਲ ਵਜਾਇਆ ਤਾਂ ਹੌਲੀ ਹੌਲੀ ਮੱਧਮ ਹੋ ਕੇ ਉਹ ਬੰਦ ਹੁੰਦਾ ਹੈ। ਇਸ ਤਰ੍ਹਾਂ ਵਾਹਿਗੁਰੂ ਕਹਿ।

ਜਿਤਨਾ ਸਮਾਂ ਇਕ ਦੱਮ ਦਾ ਹੈ, ਸਹਿਜੇ ਜੋ ਦੱਮ ਚੱਲਣ, ਉਤਨਾ ਸਮਾਂ ਤਾਂ ਵਾਹਿਗੁਰੂ ਵਿਚ ਲੱਗਣਾ ਹੀ ਚਾਹੀਦਾ ਹੈ। ਕਿਸੇ ਦਿਨ ਮਨ ਨੇ ਪੂਰੀ ਤਰ੍ਹਾਂ ਸੁਣ ਲਿਆ, ਇਕ ਵਾਰੀ ਵਾਹਿਗੁਰੂ ਕਾਫ਼ੀ ਹੈ। ਜਿਸ ਦਿਨ ਉਹ ਧੁਨ ਸੁਣਾਈ ਦਿੱਤੀ ਓਅੰਕਾਰ ਦੀ, ਤੁਸੀਂ ਦਰ 'ਤੇ ਪਹੁੰਚ ਗਏ। ਦਰਵਾਜ਼ੇ 'ਤੇ ਪਹੁੰਚ ਗਏ। ਇਹ ਵਾਹਿਗੁਰੂ ਵਾਹਿਗੁਰੂ ਜਿਵੇਂ ਕਈ ਕਰਦੇ ਪਏ ਹਨ, ਕਸਰਤ ਕਰਦੇ ਪਏ ਹਨ, ਵਾਹਿਗੁਰੂ ਨਾਲ ਲੜਦੇ ਪਏ ਹੁੰਦੇ ਹਨ। ਯਕੀਨ ਜਾਣੋ, ਮੈਨੂੰ ਇਹਨਾਂ 'ਤੇ ਤਰਸ ਵੀ ਆਉਂਦਾ ਹੈ, ਸਰੀਰ ਵੀ ਥਕਾਉਂਦੇ ਹਨ, ਕਸਰਤ ਕਰਦੇ ਹਨ। ਨਹੀਂ, ਜੋ ਘੜਿਆਲ ਦੀ ਆਵਾਜ਼ ਹੈ, ਉਹ ਧੁਨਾਕਾਰ ਹੈ-

*ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥*

(ਅੰਗ ੪੭੮)

ਜੇਕਰ ਓਅੰਕਾਰ ਦੀ ਧੁਨੀ ਨਾ ਰਹੀ ਤਾਂ ਫਿਰ ਰੱਬ ਵੀ ਕੋਈ ਨਹੀਂ। ਇਹ ਧੁਨ ਰਹੇਗੀ।

ਇਹ ਪ੍ਰਮਾਤਮਾ ਦੀ ਧੁਨ ਹੈ। ਪ੍ਰਮਾਤਮਾ ਸਤਿ ਹੈ। ਓਅੰਕਾਰ ਸਤਿ ਹੈ। ਇਹ ਧੁਨ ਵੀ ਸਤਿ ਹੈ। ਜੋ ਵਾਹਿਗੁਰੂ ਮੰਤਰ ਸਾਨੂੰ ਸਤਿਗੁਰੂ ਨੇ ਦਿੱਤਾ ਹੈ, ਇਸ ਵਾਸਤੇ ਇਸਦਾ ਜੱਪ ਕਰੋ। ਜਿਸ ਦਿਨ ਉਹ ਧੁਨ ਸੁਣਾਈ ਨਾ ਦਿੱਤੀ, ਇਹ ਜੱਪ ਸਮਾਪਤ ਹੋ ਜਾਏਗਾ, ਇਹ ਜ਼ਬਾਨ ਚੁੱਪ ਹੋ ਜਾਏਗੀ। ਫਿਰ-

*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥*

(ਅੰਗ ੭੯੫)

ਬਾਕੀ ਜ਼ਿੰਦਗੀ ਉਸ ਧੁਨ ਨੂੰ ਸੁਣਨ ਵਿਚ ਬਤੀਤ ਹੋ ਜਾਂਦੀ ਹੈ। ਇਸੇ ਨੂੰ ਸਮਾਧੀ ਕਹਿੰਦੇ ਹਨ। ਇਸੇ ਨੂੰ ਕਹਿੰਦੇ ਹਨ ਹੁਣ ਕੋਈ ਸਮੱਸਿਆ ਨਹੀਂ ਰਹੀ। ਇਸੇ ਨੂੰ ਕਹਿੰਦੇ ਹਨ ਹੁਣ ਕੋਈ ਕਿਰਤ ਵੀ ਨਹੀਂ। ਹੁਣ ਅਸੀਂ ਕੁਝ ਕਰਨਾ ਵੀ ਨਹੀਂ, ਹੁਣ ਤਾਂ ਅਸੀਂ ਪਹੁੰਚ ਗਏ। ਔਸ਼ਧੀ ਤਾਂ ਉਦੋਂ ਤੱਕ ਖਾਈਦੀ ਹੈ, ਜਿੰਨੇ ਚਿਰ ਤੱਕ ਬੀਮਾਰੀ ਹੈ। ਸਫ਼ਰ ਤਾਂ ਉੱਨੇ ਚਿਰ ਤੱਕ ਜਾਰੀ ਰਹਿੰਦਾ ਹੈ, ਜਿੰਨੇ ਚਿਰ ਤੱਕ ਘਰ ਨਹੀਂ ਪਹੁੰਚੇ। ਜੱਪ ਤਾਂ ਉੱਨੇ ਚਿਰ ਤੱਕ ਕਰਨਾ ਪੈਂਦਾ ਹੈ, ਜਿੰਨੇ ਚਿਰ ਤੱਕ ਪ੍ਰਭੂ ਦਾ ਜੱਪ ਸੁਣਾਈ ਨਹੀਂ ਦਿੰਦਾ। ਉਹ ਸੁਣਾਈ ਦਿੱਤਾ ਤਾਂ ਫਿਰ ਅਜਪਾ ਜਾਪ। ਉਹ ਪ੍ਰਮਾਤਮਾ ਦਾ ਜੱਪ, ਉਹ ਪ੍ਰਮਾਤਮਾ ਦੀ ਆਵਾਜ਼ ਆਪੇ ਹੀ ਚੱਲਦੀ ਹੈ, ਸਾਨੂੰ ਨਹੀਂ ਜੱਪਣਾ ਪੈਂਦਾ। ਸੁਆਸ ਅਸੀਂ ਲੈਂਦੇ ਹਾਂ ਤੇ ਰਾਤ ਨੂੰ ਜਦੋਂ ਸੌਂ ਜਾਂਦੇ ਹਾਂ ਤਾਂ ਫਿਰ ਕੌਣ ਲੈਂਦਾ ਹੈ। ਮੈਂ ਸੌਂ ਜਾਂਦਾ ਹਾਂ, ਤੁਸੀਂ ਸੌਂ ਜਾਂਦੇ ਹੋ, ਫਿਰ ਸੁਆਸ ਕੌਣ ਲੈਂਦਾ ਹੈ। ਇਹ ਆਟੋਮੈਟਿਕ ਹਨ, ਆਪਣੇ ਆਪ ਚੱਲਦੇ ਹਨ। ਉਹ ਸ਼ਬਦ ਵੀ ਆਪਣੇ ਆਪ ਚੱਲਦਾ ਹੈ।

*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥*

(ਅੰਗ ੭੯੫)

ਗੁਰਮਤਿ ਨੇ ਜਿਹੜਾ ਇਕ ਵਿਸ਼ੇਸ਼ਣ ਜੋੜਿਆ ਹੈ, ਉਹ ਇਹ ਹੈ ਕਿ ਇਹ ਧੁਨੀ ਕੇਵਲ ਓਅੰਕਾਰ ਹੈ, ਹੋਰ ਨਹੀਂ ਹੈ। ਇਸ ਵਾਸਤੇ ਨਾਲ ਇਕ (੧) ਜੋੜਿਆ ਹੈ। ਇਕ ਓਅੰਕਾਰ। ਇਹ ਦੂਜੀ ਧੁਨੀ ਨਹੀਂ ਹੈ। ਇਹ ਧੁਨੀ ਬ੍ਰਹਿਮੰਡ ਵਿਚ ਵਿਆਪਕ ਹੈ। ਇਹ ਅਜਿਹੀ ਧੁਨੀ ਹੈ ਜੋ ਪ੍ਰਭੂ ਦੀ ਹੋਂਦ ਨੂੰ ਪ੍ਰਗਟ ਕਰਦੀ ਹੈ ਅਤੇ ਸਾਰਾ ਜਗਤ ਇਸੇ ਤੋਂ ਆਇਆ ਹੈ।

*ੴ ਸਤਿਗੁਰ ਪ੍ਰਸਾਦਿ॥*

ਉਹ ਜੋ ਧੁਨ ਹੈ, ਉਹ ਇਕ ਹੈ, ਉਹ ਜੋ ਇਕ ਹੈ, ਇਕ ਧੁਨੀ ਹੈ। ਉਹ ਸਤਿ ਹੈ। ਸਾਰਾ ਗਿਆਨ ਉਸੇ ਤੋਂ ਆ ਰਿਹਾ ਹੈ ਅਤੇ ਉਹ ਪ੍ਰਸਾਦਿ ਹੈ, ਬਖ਼ਸ਼ਿਸ਼ ਹੈ, ਰਹਿਮਤ ਹੈ। ਅਣਮੰਗਿਆ ਦਾਨ ਸਾਡੀ ਮੰਗ ਤੋਂ ਬਿਨਾਂ ਦੇ ਰਿਹਾ ਹੈ। ਅਸੀਂ ਕੋਈ ਮੁੱਲ ਵੀ ਨਹੀਂ ਚੁਕਾਉਂਦੇ। ਦੇ ਰਿਹਾ ਹੈ, ਕਿਉਂਕਿ ਬਖ਼ਸ਼ਿੰਦ ਹੈ।



*ਜੇ ਭੁਲੀ ਜੇ ਚੁਕੀ ਸਾਈਂ ਭੀ ਤਹਿੰਜੀ ਕਾਢੀਆ॥*

ਸ਼ਬਦ ਦੇ ਵਿਚ ਇਕ ਪ੍ਰਾਰਥਨਾ ਹੈ। ਪ੍ਰਾਰਥਨਾ ਦੇ ਵਿਚ ਇਕ ਸਚਾਈ ਹੈ। ਇਸਲਾਮ ਨੇ ਇੰਝ ਕਿਹਾ ਹੈ ਕਿ ਮਨੁੱਖ ਦਾ ਜਨਮ ਗ਼ਲਤੀ ਤੋਂ ਹੋਇਆ ਹੈ। ਮੈਂ ਇਨਸਾਨ ਦੇ ਅੱਖਰੀ ਅਰਥ ਪੜ੍ਹੇ ਤਾਂ ਹੈਰਾਨ ਹੋ ਗਿਆ, ਗ਼ਲਤੀਆਂ ਕਰਨ ਵਾਲਾ। ਇਕ ਵਰਜਿਤ ਫੱਲ ਜੋ ਪ੍ਰਮਾਤਮਾ ਨੇ ਕਿਹਾ ਸੀ ਤੂੰ ਨਹੀਂ ਖਾਣਾ, ਖਾ ਲਿਆ ਅਤੇ ਪ੍ਰਮਾਤਮਾ ਨੇ ਧੱਕੇ ਮਾਰ ਕੇ ਜ਼ਮੀਨ 'ਤੇ ਸੁੱਟ ਦਿੱਤਾ। ਇਸਦਾ ਮਤਲਬ ਧਰਤੀ 'ਤੇ ਮਨੁੱਖ ਦਾ ਆਉਣਾ ਹੋਇਆ ਹੈ ਮਨੁੱਖ ਦੀ ਗ਼ਲਤੀ ਕਰਕੇ। ਉਹਨਾਂ ਦਾ ਇਸ ਤਰ੍ਹਾਂ ਦਾ ਕਹਿਣਾ ਹੈ, ਪਰ ਹਕੀਕਤ ਇਹ ਹੈ ਕਿ ਜਨਮ ਤੋਂ ਲੈ ਕੇ ਮਰਨ ਤੱਕ ਮਨੁੱਖ ਭੁੱਲਾਂ ਹੀ ਕਰਦਾ ਹੈ। ਗ਼ਲਤੀਆਂ ਹੀ ਕਰਦਾ ਹੈ। ਗ਼ਲਤ ਸੋਚਦਾ ਹੈ, ਗ਼ਲਤ ਬੋਲਦਾ ਹੈ, ਗ਼ਲਤ ਦੇਖਦਾ ਹੈ, ਗ਼ਲਤ ਸੁਣਦਾ ਹੈ, ਗ਼ਲਤ ਚੱਲਦਾ ਹੈ, ਗ਼ਲਤ ਕਰਦਾ ਹੈ। ਗ਼ਲਤੀਆਂ ਹੀ ਗ਼ਲਤੀਆਂ। ਸਭ ਤੋਂ ਵੱਡੀ ਗ਼ਲਤੀ ਕੀ? ਜਿਹੜਾ ਇਹ ਗ਼ਲਤੀ ਮੰਨਦਾ ਨਹੀਂ। ਗ਼ਲਤੀ ਕਰਕੇ ਕਹਿੰਦਾ ਹੈ ਨਹੀਂ, ਸਭ ਠੀਕ ਹੈ। ਜੋ ਮੈਂ ਕੀਤਾ, ਠੀਕ ਹੈ। ਇਹੀ ਸਭ ਤੋਂ ਵੱਡੀ ਗ਼ਲਤੀ ਹੈ। ਇਹ ਕਿਸ ਤਰ੍ਹਾਂ ਹੋ ਸਕਦਾ ਹੈ। ਤੇਰਾ ਇਹ ਕਹਿਣਾ ਵੀ ਭੁੱਲ ਹੈ। ਇਹ ਵੀ ਗ਼ਲਤੀ ਹੈ। ਮਨੁੱਖ ਤਾਂ ਭੁੱਲਾਂ ਦਾ ਪੁੱਤਲਾ ਹੈ। ਇੰਨ੍ਹਾਂ ਭੁੱਲਾਂ ਦਾ ਪੁੱਤਲਾ ਹੈ। ਮਹਾਰਾਜ ਵਕਾਲਤ ਕਰਦੇ ਹੋਏ ਕਹਿੰਦੇ ਹਨ-

*ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ।*

(ਅੰਗ ੮੮੨)

ਕਿੰਨਾ ਵੀ ਸਾਬਨ ਲਾ ਕੇ ਮਿੱਟੀ ਨੂੰ ਧੋਈਏ, ਮਿੱਟੀ ਆਖ਼ਿਰ ਮਿੱਟੀ ਹੈ। ਕਿੰਨਾ ਵੀ ਸਮਝਾਉਣ ਦੀ ਕੋਸ਼ਿਸ ਕਰੀਏ, ਮਨੁੱਖ ਆਖ਼ਿਰ ਗ਼ਲਤੀ ਹੈ। ਬਚਪਨ ਦੀਆਂ ਗ਼ਲਤੀਆਂ, ਜਵਾਨੀ ਦੀਆਂ ਗ਼ਲਤੀਆਂ, ਬੁਢੇਪੇ ਦੀਆਂ ਗ਼ਲਤੀਆਂ। ਫ਼ਰਕ ਸਿਰਫ਼ ਇੰਨਾ ਹੈ ਕਿ ਬੱਚਾ ਕੁਝ ਹੋਰ ਗ਼ਲਤੀਆਂ ਕਰਦਾ ਹੈ, ਜਵਾਨ ਕਿਸੇ ਹੋਰ ਢੰਗ ਦੀਆਂ ਗ਼ਲਤੀਆਂ ਕਰਦਾ ਹੈ ਅਤੇ ਬੁੱਢਾ ਕਿਸੇ ਹੋਰ ਢੰਗ ਦੀਆਂ ਗ਼ਲਤੀਆਂ ਕਰਦਾ ਹੈ। ਮੂਰਖ ਕਿਸੇ ਹੋਰ ਢੰਗ ਦੀਆਂ ਗ਼ਲਤੀਆਂ ਕਰਦਾ ਹੈ। ਪਰਜਾ ਕਿਸੇ ਹੋਰ ਢੰਗ ਦੀਆਂ ਗ਼ਲਤੀਆਂ ਕਰਦੀ ਹੈ, ਹੁਕਮਰਾਨ ਕਿਸੇ ਹੋਰ ਢੰਗ ਦੀਆਂ ਗ਼ਲਤੀਆਂ ਕਰਦਾ ਹੈ। ਗ਼ਲਤੀਆਂ ਤਾਂ ਸਾਰੇ ਕਰਦੇ ਹਨ। ਪ੍ਰਾਰਥਨਾ ਇਥੋਂ ਸ਼ੁਰੂ ਹੋਵੇਗੀ, ਹੇ ਪ੍ਰਭੂ! ਜੇਕਰ ਮੈਂ ਭੁੱਲੀ। ਭੁੱਲਾਂ ਹੀ ਹਨ।

ਗਿਆਨ ਦੀ ਯਾਤਰਾ ਅਗਿਆਨ ਦੇ ਬੋਧ ਤੋਂ ਸ਼ੁਰੂ ਹੋਵੇਗੀ। ਪ੍ਰਮਾਤਮਾ ਦੇ ਮਾਰਗ 'ਤੇ ਪਹਿਲਾ ਕਦਮ ਉਸਨੇ ਰੱਖਿਆ ਹੈ, ਜਿਸਨੇ ਕਹਿ ਦਿੱਤਾ-ਹੇ ਪ੍ਰਭੂ! ਮੈਂ ਗ਼ਲਤ ਹਾਂ। ਮੈਂ ਠੀਕ ਨਹੀਂ ਹਾਂ। ਮੈਂ ਠੀਕ ਹਾਂ, ਮੈਂ ਠੀਕ ਹਾਂ, ਅਜੇ ਧਰਮ ਤੋਂ ਦੂਰ ਹਨ। ਅਜੇ ਧਰਮ ਦਾ ਪਤਾ ਹੀ ਨਹੀਂ। ਜੇਕਰ ਮੈਂ ਗ਼ਲਤ ਹਾਂ ਤਾਂ ਮੇਰੇ ਕੋਲੋਂ ਗ਼ਲਤੀਆਂ ਹੀ ਹੋਣੀਆਂ ਹਨ, ਹੋਰ ਕੀ ਹੈ। ਇਹ ਅਹਿਸਾਸ, ਇਸ ਚੀਜ਼ ਦਾ ਬੋਧ ਧਰਮ ਦੇ ਮਾਰਗ 'ਤੇ ਗ਼ਲਤੀ ਕਰਾਏਗਾ। ਇਹ ਯਥਾਰਥ ਵੀ ਹੈ। ਤੂੰ ਕਿੰਨਾ ਵੀ ਦਾਰਸ਼ਨਿਕ ਬਣ ਜਾ, ਚਿੰਤਕ ਬਣ ਜਾ, ਸਾਇੰਟਿਸਟ ਬਣ

ਜਾ, ਸੰਤ ਬਣ ਜਾ, ਭੁੱਲਾਂ ਤਾਂ ਸਾਰਿਆਂ ਕੋਲੋਂ ਹੁੰਦੀਆਂ ਹਨ।

*ਭੁਲਣ ਵਿਚਿ ਕੀਆ ਸਭ ਕੋਈ॥*

(ਅੰਗ ੧੩੪੪)

ਅਜਿਹਾ ਕੌਣ ਹੈ ਜਿਸਦੇ ਕੋਲੋਂ ਗ਼ਲਤੀਆਂ ਨਹੀਂ ਹੁੰਦੀਆਂ। ਗਲੀ ਵਿਚ ਕਿਸੇ ਨਾਲੀ ਦਾ ਪਾਣੀ ਗ਼ਲਤ ਵੱਗੇ ਅਤੇ ਕਿਸੇ ਦੇ ਘਰ ਵਿਚ ਜਾਵੇ ਤਾਂ ਮਨੁੱਖ ਦੂਜੇ ਘਰ ਨੂੰ ਗਿਲਾ ਕਰ ਸਕਦਾ ਹੈ, ਤੇਰੇ ਘਰ ਦਾ ਗੰਦਾ ਪਾਣੀ ਮੇਰੇ ਘਰ ਦੇ ਵਿਚ ਆਉਂਦਾ ਹੈ, ਪਰ ਜੇਕਰ ਦਰਿਆ ਵਿਚ ਹੜ੍ਹ ਆ ਜਾਏ ਅਤੇ ਪਿੰਡਾਂ ਦੇ ਪਿੰਡ ਡੋਬ ਦੇਵੇ, ਸ਼ਹਿਰਾਂ ਦੇ ਸ਼ਹਿਰ ਗ਼ਰਕ ਕਰ ਦੇਵੇ। ਖੇਤੀਆਂ ਦੀਆਂ ਖੇਤੀਆਂ ਨੇਸਤੋ ਨਾਬੂਦ ਕਰ ਦੇਵੇ ਤਾਂ ਫਿਰ ਲੋਕੀਂ ਕਹਿੰਦੇ ਹਨ ਇਹ ਤਾਂ ਹੜ੍ਹ ਹੈ। ਪ੍ਰਾਕਿਰਤਕ ਹੈ, ਹੜ੍ਹ ਹੈ। ਵੱਡੇ ਬੰਦੇ ਦੀ ਗ਼ਲਤੀ ਹੜ੍ਹ ਦੀ ਤਰ੍ਹਾਂ ਹੁੰਦੀ ਹੈ। ਬੜਾ ਨੁਕਸਾਨ ਕਰ ਦਿੰਦੀ ਹੈ। ਹੋਰ ਬਥੇਰਿਆਂ ਦਾ ਹੋ ਜਾਂਦਾ ਹੈ, ਤਾਂ ਫਿਰ ਮਨੁੱਖ ਇਕੱਲਾ ਦਰਿਆ 'ਤੇ ਗਿਲਾ ਵੀ ਨਹੀਂ ਕਰਦਾ। ਮੇਰੀ ਖੇਤੀ ਥੋੜੀ ਡੁੱਬੀ ਹੈ, ਹੋਰਾਂ ਦੀ ਵੀ ਡੁੱਬੀ ਹੈ। ਮੇਰਾ ਘਰ ਥੋੜਾ ਡੁੱਬਿਆ ਹੈ, ਹੋਰਾਂ ਦਾ ਵੀ ਡੁੱਬਿਆ ਹੈ। ਉਸਦੇ ਨਾਲ ਦਿਲ ਨੂੰ ਤਸੱਲੀ ਆਉਂਦੀ ਹੈ, ਸਿਰਫ ਮੈਂ ਹੀ ਤਬਾਹ ਨਹੀਂ ਹੋਇਆ, ਬਾਕੀਆਂ ਦੀਆਂ ਵੀ ਕਬਰਾਂ ਬਣੀਆਂ ਹਨ। ਠੀਕ ਹੈ, ਪਰ ਕਿਸੇ ਘਰ ਦਾ ਗੰਦਾ ਪਾਣੀ ਸਿਰਫ ਮੇਰੇ ਘਰ ਆਇਆ, ਹੋਰ ਕਿਸੇ ਦੇ ਘਰ ਵਿਚ ਨਹੀਂ, ਮੈਂ ਤਾਂ ਲੜਨ ਵਾਸਤੇ ਜਾਵਾਂਗਾ। ਵੱਡੇ ਮਨੁੱਖ ਦੀ ਗ਼ਲਤੀ ਹਜ਼ਾਰਾਂ ਦੀ ਕਬਰ ਬਣਾ ਦਿੰਦੀ ਹੈ। ਇਸ ਵਾਸਤੇ ਵੱਡੇ ਮਨੁੱਖ ਦੀ ਗ਼ਲਤੀ ਕਈ ਦਫ਼ਾ ਗ਼ਲਤੀ ਦਿਖਾਈ ਵੀ ਨਹੀਂ ਦਿੰਦੀ। ਕੌਣ ਦਰਿਆ 'ਤੇ ਗਿਲਾ ਕਰਨ ਜਾਵੇ ਅਤੇ ਜਿੱਥੋਂ ਦਰਿਆ ਆ ਰਿਹਾ ਹੈ, ਕੌਣ ਉਸ 'ਤੇ ਗਿਲਾ ਕਰੇ? ਕਈਆਂ ਦੀ ਕਬਰ ਬਣ ਗਈ। ਮਨੁੱਖ ਇਕ ਭੁੱਲ ਹੈ। ਸਮੁੱਚੇ ਭੁੱਲਾਂ ਦੇ ਇਕੱਠ ਨੂੰ ਹੀ ਕਹਿੰਦੇ ਹਨ ਮਨੁੱਖ।

*ਜੇ ਭੁਲੀ ਜੇ ਚੁਕੀ ਸਾਈ*

ਇਸਤਰੀ ਦੇ ਬੋਲ ਹਨ। ਨਿਰਮਾਨਤਾ ਇਸਤਰੀ ਹੈ। ਅਹੰਕਾਰ ਪੁਰਸ਼ ਹੈ- ਗੁਣਾਂ ਵਿਚੋਂ ਅਤੇ ਔਗੁਣਾਂ ਵਿਚੋਂ ਵੀ। ਇਸ ਤਰੀਕੇ ਨਾਲ ਵੰਡੇ ਗਏ ਹਨ ਇਸਤਰੀ ਲਿੰਗ ਤੇ ਪੁਲਿੰਗ। ਭਗਤੀ ਜੈਸੇ ਇਸਤਰੀ ਹੈ, ਗਿਆਨ ਜੈਸੇ ਪੁਰਸ਼ ਹੈ।

*ਨਿਜ ਭਗਤੀ ਸੀਲਵੰਤੀ ਨਾਰਿ॥*

(ਅੰਗ ੩੭੦)

ਇੰਝ ਵੰਡਿਆ ਭਾਵਨਾ ਵਿਚ ਭਿੱਜਿਆ ਹੋਇਆ ਹਿਰਦਾ, ਭਗਤੀ ਵਿਚ ਡੁੱਬਿਆ ਹੋਇਆ ਹਿਰਦਾ, ਬੋਲ ਇਸਤਰੀਮਈ ਹੋ ਜਾਣਗੇ। ਗਿਆਨ ਨਾਲ ਭਰਿਆ ਹੋਇਆ ਹਿਰਦਾ, ਬੜੀ ਸੂਝ ਤੇ ਸਮਝ, ਬੋਲਾਂ ਵਿਚ ਪੁਰਸ਼ ਤੱਤ ਆ ਜਾਏਗਾ। ਗੁਰੂ ਗ੍ਰੰਥ ਸਾਹਿਬ ਵਿਚ ਜਿੱਥੇ ਗਿਆਨ ਦੀ ਸਿਖਰਤਾ ਹੈ, ਪੁਲਿੰਗ ਹੈ। ਜਿੱਥੇ ਭਾਵਨਾ ਦੀ ਸਿਖਰਤਾ ਹੈ, ਉੱਥੇ ਇਸਤਰੀ ਦੇ ਬੋਲ ਹਨ।



*ਜੇ ਭੁਲੀ ਜੇ ਚੁਕੀ ਸਾਈ ਭੀ ਤਹਿੰਜੀ ਕਾਢੀਆ॥*

ਆਖ਼ਿਰ ਇਹ ਕਾਇਆ ਤੇਰੀ ਹੈ। ਤੇਰੀ ਹੀ ਬਣਾਈ ਹੋਈ ਹੈ। ਜੇ ਹਾਂ, ਜੇ ਮੈਂ ਗ਼ਲਤੀਆਂ ਕੀਤੀਆਂ ਹਨ ਪਰ ਪ੍ਰਭੂ, ਬਖ਼ਸ਼ਣਾ ਤਾਂ ਤੂੰ ਹੀ ਹੈ। ਅਸੀਂ ਆਪਣੀਆਂ ਗ਼ਲਤੀਆਂ ਨੂੰ ਹੋਰ ਕਿੱਥੇ ਬਖ਼ਸ਼ਾਈਏ। ਖ਼ਤਮ ਤਾਂ ਤੂੰ ਹੀ ਕਰਨੀਆਂ ਹਨ।

*ਜਿਨ੍ਹਾਂ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ॥ ੧॥*

ਉਹ ਝੂਰ ਝੂਰ ਕੇ ਦੂਰ ਹੋ ਕੇ ਮਰਦੇ ਹਨ, ਜਿਨ੍ਹਾਂ ਦਾ ਨੇਮ ਪ੍ਰਮਾਤਮਾ ਤੋਂ ਬਿਨਾਂ ਕਿਸੇ ਹੋਰ ਪਾਸੇ ਲੱਗਾ ਹੈ। ਸਭ ਕੁਝ ਤਾਂ ਪ੍ਰਮਾਤਮਾ ਹੈ, ਪਰ ਪ੍ਰੇਮ ਦੇ ਵਿਚ ਪ੍ਰਮਾਤਮਾ ਨਹੀਂ ਹੈ। ਇਹਨਾਂ ਦੇ ਝੋਰੇ ਖ਼ਤਮ ਨਹੀਂ ਹੋ ਸਕਦੇ। ਇਹਨਾਂ ਦੇ ਦੁੱਖ ਸੰਤਾਪ ਖ਼ਤਮ ਨਹੀਂ ਹੋ ਸਕਦੇ। ਸੁੱਖਾਂ ਦਾ ਜਿਹੜਾ ਸੋਮਾ ਹੈ, ਉਸੇ ਨੂੰ ਹੀ ਭੁੱਲੇ ਹੋਏ ਹਨ। ਪ੍ਰਕਾਸ਼ ਦਾ ਜਿਹੜਾ ਕੇਂਦਰ ਹੈ, ਉਸੇ ਨੂੰ ਹੀ ਭੁੱਲੇ ਹੋਏ ਹਨ। ਇਹ ਝੂਰ ਝੂਰ ਕੇ ਮਰਦੇ ਹਨ।

*ਹਉ ਨਾ ਛੋਡਉ ਕੰਤ ਪਾਸਰਾ॥*

ਮੈਂ ਉਸ ਕੰਤ ਦਾ ਸਾਥ, ਉਸਦੀ ਨਿਕਟਤਾ, ਉਸਦੀ ਨੇੜਤਾ ਤਿਆਗਣ ਨੂੰ ਤਿਆਰ ਨਹੀਂ। ਉਸ ਪ੍ਰਮਾਤਮਾ ਦੇ ਕੋਲ ਹੀ ਹਰ ਵਕਤ ਬੈਠਣਾ ਹੈ।

*ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ॥੧॥ ਰਹਾਉ॥*

ਕਿਉਂਕਿ ਇਹੀ ਮੇਰਾ ਆਸਰਾ ਹੈ, ਜੋ ਸਦਾ ਰੰਗੀਲਾ ਹੈ। ਕਦੀ ਬੇਰੰਗ ਨਹੀਂ ਹੁੰਦਾ। ਤਰ੍ਹਾਂ ਤਰ੍ਹਾਂ ਦੇ ਰੰਗ ਜਿਸ ਵਿਚ ਹਰ ਵਕਤ ਹਨ। ਉਹ ਤਾਂ ਰਾਗ ਹੈ, ਉਹ ਤਾਂ ਰੰਗ ਹੈ, ਉਹ ਤਾਂ ਗੀਤ ਹੈ, ਉਹ ਤਾਂ ਸੰਗੀਤ ਹੈ, ਉਹ ਤਾਂ ਮਹਾਂ ਰੱਸ ਹੈ, ਉਹ ਤਾਂ ਕਦੀ ਬੇਰੱਸ ਨਹੀਂ ਹੁੰਦਾ। ਸਦਾ ਰੰਗਿਆ ਹੋਇਆ ਹੈ। ਦਰਅਸਲ ਇਸਦਾ ਬੋਧ ਆਉਂਦਿਆਂ ਜ਼ਿੰਦਗੀ ਇਕ ਅਜਿਹਾ ਸਾਜ਼ ਬਣ ਜਾਂਦੀ ਹੈ, ਗੀਤ ਹੀ ਗੀਤ ਨਿਕਲਦੇ ਹਨ। ਜੀਵਨ ਇਕ ਅਜਿਹਾ ਥਾਲ ਬਣ ਜਾਂਦਾ ਹੈ, ਸੁਆਦੀ ਭੋਜਨ ਹੀ ਭੋਜਨ ਹਨ। ਜੀਵਨ ਇਕ ਅਜਿਹਾ ਬਗ਼ੀਚਾ ਬਣ ਜਾਂਦਾ ਹੈ, ਖਿੜੇ ਹੋਏ ਫੁੱਲ ਹੀ ਫੁੱਲ ਹਨ। ਫੱਲ ਹੀ ਫੱਲ ਹੈ। ਜੇਕਰ ਜ਼ਿੰਦਗੀ ਬਗ਼ੀਚਾ ਨਹੀਂ ਬਣੀ ਤਾਂ ਕੀ ਬਗ਼ੀਚੇ ਦੇ ਵਿਚ ਗਏ। ਕੀ ਰਾਗ ਸੁਣਿਆ, ਜੇਕਰ ਜੀਵਨ ਹੀ ਰਾਗ ਨਹੀਂ ਬਣਿਆ। ਕੀ ਭੋਜਨ ਖਾਧਾ, ਜੇਕਰ ਜ਼ਿੰਦਗੀ ਹੀ ਅਜਿਹਾ ਥਾਲ ਭੋਜਨ ਦਾ ਨਹੀਂ ਬਣੀ।

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥*

ਇਹ ਤਾਂ ਉਸਦੀ ਬਖ਼ਸ਼ਿਸ਼ ਹੈ। ਇਹ ਹੀ ਮੇਰਾ ਆਸਰਾ ਹੈ। ਇਹ ਹੀ ਮੇਰੀ ਟੇਕ ਹੈ।

*ਸਜਣੁ ਤੂਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ॥*

ਇਕ ਰਿਸ਼ਤਾ ਕੇਵਲ ਇਕੋ ਹੀ ਰਿਸ਼ਤਾ ਹੁੰਦਾ ਹੈ। ਜੋ ਭਰਾ ਹੈ, ਕੇਵਲ ਭਰਾ ਹੈ। ਜੋ ਮਿੱਤਰ ਹੈ, ਕੇਵਲ ਮਿੱਤਰ ਹੈ। ਜੋ ਪਤਨੀ ਹੈ, ਕੇਵਲ ਪਤਨੀ ਹੈ। ਜੋ ਭੈਣ ਹੈ, ਕੇਵਲ ਭੈਣ

ਹੈ। ਜੋ ਮਾਂ ਹੈ, ਉਹ ਕੇਵਲ ਮਾਂ ਹੈ। ਜੋ ਮਾਂ ਹੈ, ਉਹ ਧੀ ਨਹੀਂ ਹੈ। ਜੋ ਧੀ ਹੈ, ਉਹ ਭੈਣ ਨਹੀਂ ਹੈ। ਜੋ ਭੈਣ ਹੈ, ਉਹ ਪਤਨੀ ਨਹੀਂ ਹੈ। ਜੋ ਪਤਨੀ ਹੈ ਉਹ ਮਾਂ ਨਹੀਂ ਹੈ। ਇਕ ਰਿਸ਼ਤਾ ਕੇਵਲ ਇਕੋ ਹੀ ਰਿਸ਼ਤਾ ਹੈ। ਪ੍ਰਮਾਤਮਾ ਦੇ ਵਿਚ ਸਾਰੇ ਹੀ ਰੂਪ ਹਨ।

*ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥*
*ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥*

(ਅੰਗ ੧੦੩)

ਹੇ ਪ੍ਰਭੂ! ਤੂੰ ਮੇਰੀ ਮਾਂ ਹੈਂ। ਤੂੰ ਮੇਰਾ ਪਿਤਾ ਹੈਂ। ਤੂੰ ਮੇਰਾ ਭਰਾ ਹੈਂ। ਤੂੰ ਮੇਰਾ ਸਨਬੰਧੀ ਹੈਂ। ਤੂੰ ਮੇਰਾ ਮਿੱਤਰ ਹੈਂ। ਤੂੰ ਮੇਰਾ ਸਭ ਕੁਝ ਹੈਂ। ਸਾਰਿਆਂ ਰਿਸ਼ਤਿਆਂ ਵਿਚ ਪ੍ਰਮਾਤਮਾ ਦਾ ਦਿੱਸ ਪੈਣਾ, ਸਮਝ ਲਉ ਇਹੀ ਪ੍ਰਮਾਤਮਾ ਦੀ ਝਲਕ ਹੈ। ਜਿਹੜੇ ਕਈ ਵਾਰੀ ਕਹਿੰਦੇ ਹਨ ਕਿ ਸਾਨੂੰ ਸਾਰੇ ਬ੍ਰਹਿਮੰਡ ਵਿਚ ਪ੍ਰਮਾਤਮਾ ਦਿਖਾਈ ਦਿੰਦਾ ਹੈ। ਆਪਣੀ ਮਾਂ ਵਿਚ ਤਾਂ ਦਿਖਾਈ ਨਹੀਂ ਦਿੰਦਾ। ਵਿਚਾਰੀ ਦਰ ਦਰ ਦੀਆਂ ਠੋਕਰਾਂ ਪਈ ਖਾਂਦੀ ਹੈ। ਸਾਨੂੰ ਤਾਂ ਹਰ ਪਾਸੇ ਨਿਰੰਕਾਰ ਹੀ ਨਿਰੰਕਾਰ ਦਿਖਾਈ ਦਿੰਦਾ ਹੈ, ਆਪਣੇ ਪਿਉ ਵਿਚ ਤਾਂ ਦਿਖਾਈ ਨਹੀਂ ਦਿੰਦਾ। ਸਾਡੇ ਅੰਦਰ ਤਾਂ ਜਲਵਾ ਪ੍ਰਗਟ ਹੋ ਗਿਆ। ਕੀ ਖ਼ਾਕ ਜਲਵਾ ਪ੍ਰਗਟ ਹੋ ਗਿਆ? ਭਰਾ ਨਾਲ ਤਾਂ ਤੇਰੀ ਮੁਕੱਦਮੇਬਾਜ਼ੀ ਚੱਲਦੀ ਪਈ ਹੈ। ਪੜੋਸੀਆਂ ਦਾ ਜਿਊਣਾ ਤੂੰ ਹਰਾਮ ਕੀਤਾ ਹੋਇਆ ਹੈ। ਇਹ ਸਭ ਅਧਰਮ ਹੈ। ਸਭ ਝੂਠਾ ਪਾਖੰਡ ਹੈ।

*ਮਾਤ ਪਿਤਾ ਸੁਤ ਸੰਧਪ ਭਾਈ॥ ਨਾਨਕ ਹੋਆ ਪਾਰਬ੍ਰਹਮੁ ਸਹਾਈ॥*

(ਅੰਗ ੮੦੫)

ਹੇ ਪ੍ਰਮਾਤਮਾ! ਤੂੰ ਮੇਰਾ ਮਦਦਗਾਰ ਬਣਿਆ ਹੈਂ। ਮੈਂ ਜਦ ਬੱਚਾ ਸੀ, ਤੂੰ ਮਾਂ ਬਣਕੇ, ਪਿਉ ਬਣ ਕੇ ਮੇਰਾ ਮਦਦਗਾਰ ਬਣਿਆ ਹੈਂ। ਕਿਉਂਕਿ ਮੈਂ ਛੋਟਾ ਸੀ। ਮੈਂ ਮਾਸੂਮ ਸੀ। ਨਾ ਖ਼ੁਦ ਖਾ ਸਕਦਾ ਸੀ, ਨਾ ਚੱਲ ਸਕਦਾ ਸੀ। ਮਾਂ ਬਣਕੇ ਤੂੰ ਮੈਨੂੰ ਖਿਲਾਇਆ। ਪਿਤਾ ਬਣਕੇ ਤੂੰ ਮੈਨੂੰ ਪਾਲਿਆ ਪੋਸਿਆ। ਪਰ ਜਦੋਂ ਮੈਂ ਬੁੱਢਾ ਹੋ ਗਿਆ ਤਾਂ

*ਬਿਰਧਿ ਭਇਆ ਊਪਰਿ ਸਾਕ ਸੈਨ॥*

(ਅੰਗ ੨੬੬)

ਹੁਣ ਤੂੰ ਪੁੱਤਰ ਬਣ ਕੇ ਮੇਰੇ ਮੂੰਹ ਵਿਚ ਰੋਟੀ ਪਿਆ ਦਿੰਦਾ ਹੈਂ। ਸੂਫ਼ੀਆਂ ਨੇ ਪ੍ਰਮਾਤਮਾ ਨੂੰ ਮਹਿਬੂਬਾ ਕਰਕੇ ਲਿੱਖ ਦਿੱਤਾ ਹੈ। ਪਤਨੀ ਕਰਕੇ ਲਿਖ ਦਿੱਤਾ ਹੈ। ਭਗਤਾਂ ਨੇ ਉਸ ਨੂੰ ਪਤੀ ਕਰਕੇ ਲਿੱਖ ਦਿੱਤਾ ਹੈ। ਸਾਡੇ ਦੇਸ਼ ਨੇ ਬੜੀ ਕੋਸ਼ਿਸ਼ ਕੀਤੀ ਕਿ ਜਿਹੜੀ ਪਤਨੀ ਹੈ ਉਹ ਪਤੀ ਨੂੰ ਪ੍ਰਮਾਤਮਾ ਆਖੇ ਅਤੇ ਜਿਹੜਾ ਪਤੀ ਹੈ, ਉਹ ਪਤਨੀ ਨੂੰ ਦੇਵੀ ਆਖੇ। ਇਕ ਦੇਵੀ ਆਖੇ, ਇਕ ਪ੍ਰਮਾਤਮਾ ਆਖੇ, ਘਰ ਤਾਂ ਗੁਰਦੁਆਰਾ ਬਣ ਗਿਆ। ਹੋਰ ਕਿੱਥੇ ਜਾਣਾ ਹੈ। ਗੁਰਦੁਆਰੇ ਗਿਆ ਹੋਇਆ ਉਸਦਾ ਸਫਲ, ਘਰ ਹੀ ਗੁਰਦੁਆਰਾ ਬਣ ਜਾਏ। ਪਤੀ ਘਰ



ਵਿਚ ਆਵੇ ਤਾਂ ਪਤਨੀ ਨੂੰ ਮਹਿਸੂਸ ਹੋਵੇ, ਕਿਹੜਾ ਭੂਤ ਮੱਥੇ ਲੱਗਾ ਹੈ ਅਤੇ ਪਤੀ ਨੂੰ ਇੰਝ ਮਹਿਸੂਸ ਹੋਵੇ, ਇਹ ਕਿਹੜੀ ਡਾਇਨ ਮੈਨੂੰ ਮਿਲੀ ਹੈ। ਘਰ ਤਾਂ ਨਰਕ ਬਣ ਗਿਆ। ਹੋਰ ਕਿਹੜੇ ਨਰਕਾਂ ਵਿਚ ਜਾਣਾ ਹੈ। ਮਰ ਕੇ ਨਰਕਾਂ ਵਿਚ ਨਹੀਂ ਜਾਣਾ, ਨਰਕ ਹੀ ਭੋਗਦੇ ਪਏ ਹਨ। ਹੇ ਪਰੀਪੂਰਨ ਪ੍ਰਮਾਤਮਾ! ਤੂੰ ਮੇਰਾ ਸਖਾ ਹੈਂ। ਤੂੰ ਮੇਰਾ ਸਾਈਂ ਹੈਂ। ਸਾਰੇ ਸਨਬੰਧ ਮੈਂ ਤੇਰੇ ਵਿਚ ਜੋੜ ਦੇਵਾਂ ਅਤੇ ਤੇਰੇ 'ਤੇ ਹੀ ਮੈਨੂੰ ਮਾਣ ਹੈ।

*ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ॥ ੨॥*

ਤੂੰ ਨਿਮਾਣਿਆਂ ਦਾ ਮਾਣ ਹੈਂ। ਨਿਤਾਣਿਆਂ ਦਾ ਤਾਣ ਹੈਂ। ਜਦੋਂ ਹਿਰਦੇ ਵਿਚ ਤੇਰੀ ਯਾਦ ਚੱਲਦੀ ਹੈ, ਹੈ ਤਾਂ ਤੂੰ ਅੰਦਰ, ਪਰ ਭੁੱਲਿਆ ਹੋਇਆ ਹੈਂ। ਜਦੋਂ ਤੇਰੀ ਯਾਦ ਚੱਲਦੀ ਹੈ ਤਾਂ ਅੰਦਰ ਸੁੱਖ ਵੱਸ ਜਾਂਦਾ ਹੈ। ਆਨੰਦ ਵੱਸ ਜਾਂਦਾ ਹੈ।

*ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ॥*

ਹੇ ਪਰੀਪੂਰਨ ਪ੍ਰਮਾਤਮਾ! ਦੂਜੇ ਦਾ ਮੁਥਾਜ ਨਾ ਬਣਾਈਂ। ਕਿਸੇ ਦੂਜੇ ਥਾਂ 'ਤੇ ਮੈਨੂੰ ਹੱਥ ਨਾ ਅੱਡਣਾ ਪਵੇ। ਤੂੰ ਮੇਹਰ ਕਰ। ਬਾਬਾ ਫ਼ਰੀਦ ਨੇ ਤਾਂ ਇਹ ਰੋਣਾ ਇਸ ਢੰਗ ਨਾਲ ਰੋਇਆ ਹੈ-

*ਫਰੀਦਾ ਬਾਰ ਪਰਾਇਐ ਬੈਸਣਾ*

ਹੇ ਖ਼ੁਦਾ! ਆਪਣੇ ਦਰ ਤੋਂ ਇਲਾਵਾ ਜੇ ਤੂੰ ਮੈਨੂੰ ਕਿਸੇ ਹੋਰ ਦਰ 'ਤੇ ਬਿਠਾਇਆ। ਅਜਿਹਾ ਮੈਂ ਕਿਧਰੇ ਮਜਬੂਰ ਹੋ ਗਿਆ। ਤੇਰੇ ਦਰ ਨੂੰ ਛੱਡ ਕੇ ਜੇ ਮੈਂ ਆਪਣੇ ਹੱਥ ਕਿਤੇ ਹੋਰ ਫੈਲਾਏ।

*ਫਰੀਦਾ ਬਾਰ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*

ਇਹ ਨਹੀਂ ਚਾਹੀਦਾ। ਇਹ ਮੈਨੂੰ ਕਬੂਲ ਨਹੀਂ। ਪਰ ਜੇ ਕਿਧਰੇ ਅਜਿਹੀ ਮਜਬੂਰੀ ਆ ਜਾਵੇ-

*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥*

(ਅੰਗ ੧੩੮੦)

ਜਦੋਂ ਕਦੀ ਅਜਿਹੀ ਘਟਨਾ ਘਟੇ ਕਿ ਮੈਂ ਦੂਜੇ ਦੇ ਦਰ ਦਾ ਮੁਥਾਜ ਹੋਵਾਂ, ਹੇ ਪ੍ਰਮਾਤਮਾ! ਇਸ ਤਰ੍ਹਾਂ ਕਰੀਂ ਮੇਰੇ ਸਰੀਰ ਵਿਚੋਂ ਪ੍ਰਾਨ ਕੱਢ ਲਈਂ। ਮੈਨੂੰ ਮੌਤ ਕਬੂਲ ਹੈ, ਦੂਜੇ ਦੇ ਬੂਹੇ 'ਤੇ ਬੈਠਣਾ ਕਬੂਲ ਨਹੀਂ। ਸ਼ੇਖ਼ ਸਾਅਦੀ ਇਕ ਹੋਰ ਬੜੀ ਬੁਲੰਦ ਗੱਲ ਕਰਦੇ ਹਨ ਕਿ ਜਦੋਂ ਆਸਮਾਨੀ ਗਰਦਿਸ਼ ਚੱਲਦੀ ਹੈ, ਜਿਸਨੂੰ ਅਸੀਂ ਸਿਤਾਰਿਆਂ ਦੀ ਗਰਦਿਸ਼ ਕਹਿੰਦੇ ਹਾਂ, ਆਸਮਾਨੀ ਗਰਦਿਸ਼, ਜਿਸਨੂੰ ਗੁਰਮਤਿ ਕਰਮਾਂ ਦੀ ਗਰਦਿਸ਼ ਕਹਿ ਦਿੰਦੀ ਹੈ। ਜਦੋਂ ਆਸਮਾਨੀ ਗਰਦਿਸ਼ ਚੱਲਦੀ ਹੈ ਤਾਂ ਜਿਹੜੀਆਂ ਪਹਾੜ ਵਰਗੀਆਂ ਹਸਤੀਆਂ ਹੁੰਦੀਆਂ ਹਨ, ਗਰਦ ਹੋ ਜਾਂਦੀਆਂ ਹਨ, ਮਿੱਟੀ ਹੋ ਜਾਂਦੀਆਂ ਹਨ।

ਜਿਹੜੇ ਅਹਿਲੇ-ਤਮੀਜ਼ ਬੰਦੇ ਹਨ, ਅਕਲਮੰਦ ਬੰਦੇ ਹਨ, ਵਿਦਵਾਨ ਬੰਦੇ ਹਨ, ਸਿਆਣੇ ਬੰਦੇ ਹਨ, ਉਹਨਾਂ ਦੇ ਸਿਰ ਉਪਰ ਉਹ ਬੈਠ ਜਾਂਦੇ ਹਨ ਜੋ ਮਹਾਂ ਮੂਰਖ ਹਨ। ਹੇ ਖ਼ੁਦਾ! ਮੈਂ ਨਹੀਂ ਕਹਿੰਦਾ ਕਿ ਤੂੰ ਮੈਨੂੰ ਗਰਦਿਸ਼ ਦੇ ਵਿਚ ਨਾ ਪਾ, ਪਾ। ਜਿਹੜਾ ਦੁੱਖ ਦੇਣਾ ਹੈ, ਦੇ। ਮੈਂ ਖ਼ੁਸ਼ੀ ਨਾਲ ਕਬੂਲਦਾ ਹਾਂ। ਜਿਹੜੀ ਬਿਪਤਾ ਦੇਣੀ ਹੈ, ਦੇ। ਮੈਂ ਖ਼ੁਸ਼ੀ ਨਾਲ ਕਬੂਲਦਾ ਹਾਂ। ਮੈਂ ਕਦੀ ਵੀ ਗਿਲਾ ਨਹੀਂ ਕਰਾਂਗਾ। ਇਹ ਬਿਪਤਾ ਕਿਉਂ ਆਈ? ਇਹ ਦੁੱਖ ਕਿਉਂ? ਹੇ ਪ੍ਰਭੂ! ਅਜਿਹੀ ਮਨ ਦੀ ਹਾਲਤ ਬਣ ਗਈ, ਕਿਉਂਕਿ ਸਭ ਕੁਝ ਤੇਰੇ ਕੋਲੋਂ ਆਇਆ ਹੈ, ਮੈਨੂੰ ਪਿਆਰਾ ਲਗੇਗਾ। ਮੈਂ ਗਿਲਾ ਨਹੀਂ ਕਰਾਂਗਾ। ਪਰ ਇਕ ਗੱਲ ਮੈਨੂੰ ਵੀ ਕਬੂਲ ਨਹੀਂ। ਜੇਕਰ ਤੂੰ ਉਸ ਗਰਦਿਸ਼ ਦੇ ਵਿਚ ਪਾਇਆ ਤਾਂ ਮੈਂ ਰੋਵਾਂਗਾ। ਉਹ ਕੀ? ਕਿਸੇ ਮੂਰਖ ਦੇ ਬੂਹੇ 'ਤੇ ਮੈਨੂੰ ਨਾ ਬਿਠਾਈਂ। ਇਹ ਮੈਨੂੰ ਕਬੂਲ ਨਹੀਂ ਹੋਵੇਗਾ। ਇਹ ਮੈਂ ਪ੍ਰਵਾਨ ਨਹੀਂ ਕਰਾਂਗਾ।

*ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ॥*

ਹੇ ਪ੍ਰਭੂ! ਜੇ ਕਿਧਰੇ ਤੂੰ ਤੁੱਠ ਜਾਏਂ, ਬਖ਼ਸ਼ਿਸ਼ ਕਰੇਂ, ਰਹਿਮਤ ਕਰੇਂ ਤਾਂ ਤੇਰੀ ਰਹਿਮਤ ਦੇ ਸਦਕਾ, ਇਹ ਵੀ ਪ੍ਰਾਪਤ ਹੋਵੇ ਕਿ ਮੈਨੂੰ ਕਿਸੇ ਹੋਰ ਦਰ 'ਤੇ ਨਾ ਜਾਣਾ ਪਵੇ। ਤੂੰ ਹੀ ਮੇਰਾ ਦਾਤਾ ਬਣਿਆ ਰਹੇਂ।

*ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ॥ ੩॥*

ਇਸ ਤਰ੍ਹਾਂ ਦੀ ਦਾਤ ਜੇ ਮੈਨੂੰ ਕਿਧਰੇ ਮਿਲ ਜਾਏ ਤਾਂ ਮੈਂ ਹਮੇਸ਼ਾ ਸੰਭਾਲ ਕੇ ਰੱਖਾਂ। ਕਦੀ ਇਸਨੂੰ ਜਾਣ ਹੀ ਨਾ ਦੇਵਾਂ।

*ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ॥*

ਇਸ ਤਰ੍ਹਾਂ ਦੀ ਅਵਸਥਾ ਬਣ ਸਕਦੀ ਹੈ। ਸਤਿਗੁਰੂ ਦੱਸਦੇ ਹਨ ਕਿ ਕਿਵੇਂ ਬਣ ਸਕਦੀ ਹੈ। ਪੈਰ ਉਸ ਵੱਲ ਚੱਲਣ ਜੋ ਤੇਰਾ ਹੀ ਮਾਰਗ ਹੈ। ਜਿੱਥੇ ਤੇਰੀ ਗੱਲ ਹੋਵੇ। ਅੱਖਾਂ ਉਸਨੂੰ ਹੀ ਦੇਖਣ ਕਿ ਤੇਰਾ ਹੀ ਰੂਪ ਹੈ। ਤੇਰਾ ਹੀ ਜਲਵਾ ਹੈ। ਕੰਨ ਉਹੀ ਸੁਣਨ ਜੋ ਤੇਰੀ ਗੱਲ ਹੈ। ਜੋ ਤੇਰੇ ਬੋਲ ਹਨ। ਜੋ ਤੇਰੇ ਬਚਨ ਹਨ। ਹੇ ਪ੍ਰਭੂ! ਇਸ ਤਰ੍ਹਾਂ ਦੀਆਂ ਮਨੋ ਬਿਰਤੀਆਂ ਬਣਨ ਤਾਂ।

*ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ॥ ੪॥*

ਕਿਧਰੇ ਤੇਰੀ ਬਖ਼ਸ਼ਿਸ਼ ਹੋ ਜਾਵੇ, ਕਿਧਰੇ ਤੇਰੀ ਰਹਿਮਤ ਹੋ ਜਾਵੇ ਤਾਂ ਫਿਰ ਤੇਰੀਆਂ ਹੀ ਗੱਲਾਂ ਕੰਨ ਸੁਣੇ। ਤੇਰੇ ਮਾਰਗ 'ਤੇ ਹੀ ਮੇਰੇ ਪੈਰ ਚੱਲਣ। ਇਹ ਰਸਨਾ ਤੇਰੇ ਗੀਤ ਹੀ ਗਾਵੇ। ਇਹ ਅੱਖਾਂ ਤੈਨੂੰ ਹੀ ਦੇਖਣ, ਹੋਰ ਕਿਸੇ ਨੂੰ ਨਹੀਂ। ਅਜਿਹੀ ਜੇ ਕਿਧਰੇ ਤੇਰੀ ਬਖ਼ਸ਼ਿਸ਼ ਹੋ ਜਾਏ।

*ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ॥*



ਪਤਾ ਨਹੀਂ ਕਿੰਨੇ ਕਰੋੜਾਂ ਦਾਰਸ਼ਨਿਕ, ਕਰੋੜਾਂ ਵਿਚਾਰਕ, ਕਰੋੜਾਂ ਕਥਾਕਾਰ ਤੇਰੀ ਮਹਿਮਾ ਗਾਇਨ ਕਰਦੇ ਹਨ, ਪਰ ਤੇਰੇ ਇਕ ਰੋਮ ਦੀ ਮਹਿਮਾ ਵੀ ਗਾਇਨ ਨਹੀਂ ਕਰ ਸਕੇ। ਅਜੇ ਤੱਕ ਨਹੀਂ ਕਰ ਸਕੇ। ਤੂੰ ਕਿੰਨਾ ਕੁ ਹੈਂ? ਇਹ ਗੱਲ ਤਾਂ ਬਹੁਤ ਵੱਡੀ ਹੈ, ਪਰ ਤੇਰੀ ਇਕ ਰੋਮ ਦੀ ਗੱਲ ਵੀ ਅਜੇ ਤੱਕ ਨਹੀਂ ਹੋ ਸਕੀ। ਤੂੰ ਇੰਨਾ ਮਹਾਨ ਹੈਂ।

*ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ॥ ੫॥*

ਤੂੰ ਸ਼ਹਿਨਸ਼ਾਹਾਂ ਦਾ ਸ਼ਾਹ ਹੈਂ। ਸਾਰੇ ਮਾਲਕਾਂ ਦਾ ਮਾਲਕ ਹੈਂ। ਤੇਰੇ ਸਾਰੇ ਗੁਣ ਮੈਂ ਨਹੀਂ ਬਿਆਨ ਕਰ ਸਕਦੀ।

*ਸਹੀਆ ਤਉ ਅਸੰਖ ਮੰਞਹੁ ਸਭਿ ਵਧਾਣੀਆ॥*

ਹੇ ਪਰੀਪੂਰਨ ਪ੍ਰਮਾਤਮਾ! ਪਤਾ ਨਹੀਂ ਕਿੰਨੀਆਂ ਤੇਰੀਆਂ ਸਖੀਆਂ ਹਨ। ਭਾਵ ਕਿੰਨੇ ਭਗਤ ਹਨ। ਕਿੰਨੇ ਸੰਤ ਹਨ। ਕਿੰਨੇ ਰਿਸ਼ੀ ਹਨ। ਕਿੰਨੇ ਮੁਨੀ ਹਨ ਅਤੇ ਮੇਰੇ ਕੋਲੋਂ ਸਾਰੇ ਹੀ ਅੱਗੇ ਹਨ। ਮੇਰੇ ਨਾਲੋਂ ਸਾਰੇ ਹੀ ਵੱਧ ਹਨ। ਮੈਂ ਸਭ ਤੋਂ ਘਟੀਆ ਹਾਂ। ਪਤਾ ਨਹੀਂ ਕਿੰਨੇ ਤੈਨੂੰ ਯਾਦ ਕਰਦੇ ਪਏ ਹਨ, ਕਿੰਨੇ ਤੇਰੇ ਗੀਤ ਗਾਉਂਦੇ ਹਨ, ਕਿੰਨਾ ਤੇਰਾ ਕਥਨ ਪਏ ਕਰਦੇ ਹਨ। ਅਨੰਤ ਹਨ, ਬੇਸ਼ੁਮਾਰ ਹਨ, ਪਰ ਹੇ ਪ੍ਰਭੂ! ਇਹ ਸਾਰੇ ਦੇ ਸਾਰੇ ਮੇਰੇ ਕੋਲੋਂ ਅੱਗੇ ਹਨ। ਸਭ ਮਹਾਨ ਹਨ।

*ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣਿਆ॥ ੬॥*

ਇਕ ਨਿੱਕੀ ਜਿਹੀ ਮੇਹਰ ਦੀ ਨਿਗਾਹ ਮੇਰੇ 'ਤੇ ਵੀ ਕਰ ਤਾਂਕਿ ਇਸ ਰੰਗ ਦੀ ਬਾਰਿਸ਼ ਮੇਰੇ 'ਤੇ ਵੀ ਹੋ ਜਾਏ। ਇਸ ਆਨੰਦ ਦੀ ਵਰਖਾ ਮੇਰੇ 'ਤੇ ਵੀ ਹੋ ਜਾਏ। ਉਹਨਾਂ ਅਨੇਕਾਂ ਭਗਤ, ਰਿਸ਼ੀਆਂ-ਮੁਨੀਆਂ ਦੇ ਵਿਚ ਮੇਰਾ ਵੀ ਨਾਮ ਆ ਜਾਏ। ਮੈਂ ਵੀ ਉਸ ਕਤਾਰ ਦੇ ਵਿਚ ਆ ਜਾਵਾਂ। ਇਸ ਤਰ੍ਹਾਂ ਦੀ ਬਖ਼ਸ਼ਿਸ਼ ਤੂੰ ਮੇਰੇ 'ਤੇ ਕਰ।

*ਜੈ ਡਿਠੈ ਮਨੁ ਧੀਰੀਐ ਕਿਲਵਿਖ ਵੰਞਨਿ੍ ਦੂਰੇ॥*

ਜਿਸ ਦੇ ਦੀਦਾਰ ਨਾਲ ਮਨ ਨੂੰ ਧੀਰਜ ਮਿਲਦੀ ਹੈ। ਸਾਰੇ ਪਾਪ ਨਾਸ਼ ਹੋ ਜਾਂਦੇ ਹਨ। ਸਾਰੇ ਦੁੱਖ ਮਿੱਟ ਜਾਂਦੇ ਹਨ।

*ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ॥ ੭॥*

ਹੇ ਮਾਂ! ਅਜਿਹਾ ਫਿਰ ਮੈਨੂੰ ਕਿਉਂ ਭੁੱਲੇ, ਜਿਸਦੀ ਯਾਦ ਨਾਲ ਸਾਰੇ ਪਾਪ ਧੁੱਲ ਜਾਂਦੇ ਹਨ। ਸਾਰੇ ਦੁੱਖ ਮਿੱਟ ਜਾਂਦੇ ਹਨ। ਉਹ ਮੈਨੂੰ ਭੁੱਲੇ ਕਿਉਂ। *ਸੋ ਕਿਉ ਵਿਸਰੈ ਮਾਓ ਮੈ* ਦੁੱਖ ਦੀ ਬਹੁਤ ਗਹਿਰੀ ਚੋਟ ਨਿਕਲੇ, ਮੂੰਹ ਵਿਚੋਂ ਸ਼ਬਦ ਨਿਕਲਦਾ ਹੈ ਮਾਂ ਅਤੇ ਮਨੋ ਚਿੰਤਕ ਅਜਿਹਾ ਕਹਿੰਦੇ ਹਨ ਕਿ ਬਹੁਤ ਗਹਿਰਾ ਕਿਧਰੇ ਸੁੱਖ ਮਿਲੇ, ਜ਼ਿੰਦਗੀ ਨੂੰ ਹਿਲਾ ਦੇਵੇ ਤਾਂ ਜ਼ਬਾਨ 'ਚੋਂ ਨਿਕਲਦਾ ਹੈ ਮਾਂ। ਮਾਂ ਪਹਿਲੇ ਯਾਦ ਆਉਂਦੀ ਹੈ। ਇਸ ਵਾਸਤੇ

*ਮਾਈ ਮੇਰੇ ਮਨ ਕੋ ਸੁਖੁ॥*

(ਅੰਗ ੭੧੭)

ਬੜਾ ਆਨੰਦ ਮਿਲਿਆ ਹੈ ਤਾਂ ਹੇ ਮਾਂ ਅਤੇ ਦੁੱਖ ਦੀ ਚੋਟ ਲੱਗੀ ਹੈ ਤਾਂ ਵੀ ਮਾਂ। ਇਸ ਵਾਸਤੇ ਵਿਦਵਾਨ ਆਦਿ ਕਾਲ ਤੋਂ ਕਹਿੰਦੇ ਆ ਰਹੇ ਹਨ, ਮਨੁੱਖ ਦੇ ਵਿਚ 99% ਮਾਂ ਹੈ। ਸਿਰਫ 1% ਪਿਉ ਹੈ। ਮਾਂ ਦਾ ਰਿਸ਼ਤਾ ਹੀ ਗਹਿਰਾ ਹੈ, ਪਿਤਾ ਦਾ ਸੰਬੰਧ ਤਾਂ ਐਕਸੀਡੈਂਟ ਹੈ। ਕੋਈ ਬਹੁਤ ਗਹਿਰਾ ਨਹੀਂ ਹੈ। ਹੇ ਮਾਂ! ਇਸ ਤਰ੍ਹਾਂ ਦੇ ਪ੍ਰਮਾਤਮਾ ਨੂੰ ਮੈਂ ਕਿਉਂ ਭੁੱਲਾਂ, ਜਿਸਦੇ ਦੇਖਦਿਆਂ ਤੇ ਜਿਸਦੀ ਯਾਦ ਨਾਲ ਸਾਰੇ ਪਾਪ ਮਿੱਟ ਜਾਂਦੇ ਹਨ। ਸਾਰੇ ਦੁੱਖ ਮਿੱਟ ਜਾਂਦੇ ਹਨ।

*ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ॥*

ਜਦੋਂ ਨਿਰਮਾਨਤਾ ਧਾਰਨ ਕਰਕੇ ਡਿੱਗ ਗਏ, ਝੁੱਕ ਗਏ, ਅਡੋਲ ਅਵਸਥਾ ਪ੍ਰਾਪਤ ਹੋ ਗਈ, ਮਨ ਦਾ ਟਿਕਾਉ ਪ੍ਰਾਪਤ ਹੋ ਗਿਆ, ਸਹਿਜ ਪ੍ਰਾਪਤ ਹੋ ਗਿਆ ਤਾਂ-

*ਪੁਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ॥ ੮॥੧॥੪॥*

ਇਹ ਸੰਤਾਂ ਦੀ ਹੀ ਕ੍ਰਿਪਾ ਦੇ ਸਦਕਾ, ਗੁਰੂ ਦੀ ਹੀ ਕ੍ਰਿਪਾ ਦੇ ਸਦਕਾ ਕੁਝ ਪੂਰਬ ਲਿਖਿਆ ਹੋਇਆ ਫਲੀਭੂਤ ਹੋਇਆ ਹੈ ਅਤੇ ਇਸ ਤਰੀਕੇ ਦੀ ਅਵਸਥਾ ਬਣ ਗਈ ਹੈ। ਇਹ ਪ੍ਰਾਪਤੀ ਹੋ ਗਈ ਹੈ। ਭੁੱਲਾਂ ਚੁੱਕਾਂ ਦੀ ਮੁਆਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

★★★



## ਪੰਥ ਰਤਨ ਗਿ: ਸੰਤ ਸਿੰਘ ਜੀ ਮਸਕੀਨ ਦੇ ਚੋਣਵੇਂ ਲੇਖਾਂ ਦੀਆਂ ਹੋਰ ਛਪੀਆਂ ਪੁਸਤਕਾਂ

1. ਮਹਾਂਬਲੀ ਗੁਰੂ ਗੋਬਿੰਦ ਸਿੰਘ ਜੀ
2. ਸੁੱਖ ਦੁੱਖ
3. ਬ੍ਰਹਮ ਗਿਆਨ
4. ਪੂਰਨ ਮਨੁੱਖ
5. ਗਿਆਨ ਦਾ ਸਾਗਰ
6. ਸਾਧੂ ਕੀ ਧੂਰਾ
7. ਸਾਹਿਬ ਮੇਰਾ ਮਿਹਰਵਾਨ
8. ਰਾਜਾ ਸਗਲੀ ਸ੍ਰਿਸਟਿ ਕਾ